ਤਰਕਸ਼ੀਲ ਸੁਸਾਇਟੀ ਪੰਜਾਬ [ਰਜਿ.]

ਦਾ ਤਰਜਮਾਨ

# ਤਰਕਸ਼ੀਲ






ਮਈ-ਜੂਨ '94

5

ਮੈਂ ਰੱਬ ਅਤੇ ਧਰਮ : ਦੋ ਸ਼ਬਦਾਂ ਵਿੱਚ ਹਨੇਰਾ, ਉਦਾਸੀ ਅਤੇ ਡੰਡਾ ਦੇਖਦਾ ਹਾਂ—ਬਲਿਸਕੀ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਦੋ ਕਵਿਤਾਵਾਂ

□ਮਾਰਕਸ

✲

ਲਾਹਵਾਂ ਮੈਂ ਦਸਤਾਨੇ ਆਪਣੇ, ਤੇ ਪਟਕਾ ਕੇ ਮਾਰਾਂ
ਚੌੜੇ ਘ੍ਰਿਣਤ ਚੇਹਰੇ ਵਾਲੇ ਜੱਗ ਨੂੰ ਮੈਂ ਲਲਕਾਰਾਂ
ਤੁਛ ਦੈਂਤ ਉਹ ਗੀਂ ਗੀਂ ਕਰਦਾ ਭੁੰਜੇ ਢੇਰੀ ਹੋਣਾ
ਮੈਂ ਸਦਾ ਹੀ ਨਚਦੇ ਗਾਉਂਦੇ ਖ਼ੁਸ਼ੀ ਮਨਾਉਂਦੇ ਰਹਿਣਾ
ਜਿੱਤਿਆ ਹੋਇਆ ਮੈਂ ਰੱਬ ਵਰਗਾ ਹਿੰਮਤ ਮੇਰੀ ਅਮੁੱਕ
ਉਸ ਮਲਬੇ ਦੇ ਢੇਰ ਚੋਂ ਉੱਠਾਂ ਵੀਰਾਂ ਵਾਂਗ ਅਝੁਕ
ਹਰ ਸ਼ਬਦ ਕਰਨੀ ਦਾ ਮਾਲਕ ਅਤੇ ਅੱਗ ਦੀ ਸ਼ਕਤੀ
ਗੋਦ ਬਣੀ ਸਿਰਜਕ ਦੀ ਜਾਣੈ ਮੇਰੀ ਆਪਣੀ ਛਾਤੀ

✲

ਆਓ ਸਭ ਕੁਝ ਆਪਣਾ ਦਾਅ ਤੇ ਰੱਖੀਏ ਅਸੀਂ
ਹਾਰੀਏ ਨਾ ਹਿੰਮਤਾਂ ਤੇ ਨਾ ਕਦੀ ਥੱਕੀਏ ਅਸੀਂ
ਹੱਥ ਉੱਤੇ ਹੱਥ ਧਰ ਨਾ ਚੁੱਪ ਹੋ ਬਹੀਏ ਅਸੀਂ
ਅਮਲ ਅਭਿਲਾਖਾ ਬਿਨਾਂ ਇਕ ਪਲ ਨਾ ਕੱਟੀਏ ਅਸੀਂ
ਨਾ ਕਦੇ ਅੰਦਰ ਹੀ ਅੰਦਰ ਸੋਚ ਵਿਚ ਡੁੱਬੀਏ ਅਸੀਂ
ਨਾ ਕਦੇ ਪੀੜਾਂ ਦੇ ਜੂਲੇ ਹੇਠ ਹੀ ਲਿਫੀਏ ਅਸੀਂ
ਸੁਫਨਿਆਂ ਤਾਘਾਂ ਨੂੰ ਪੂਰੀਆਂ ਕਰਕੇ ਦੱਸੀਏ ਅਸੀਂ
ਤੇ ਅਮਲ ਅਣਪੂਰਿਆ ਨਾ ਕੋਈ ਵੀ ਛੱਡੀਏ ਅਸੀਂ

—ਮਈ ਦਿਵਸ ਤੇ

—0—

## 'ਤਰਕਸ਼ੀਲ' ਸਕੂਲਾਂ ਲਈ ਪ੍ਰਵਾਨ ਹੈ

ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ: 4/-93 ਐਡੀਟਰ (ਪੰ:) ਮਿਤੀ ਚੰਡੀਗੜ੍ਹ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ (ਸਮੂਹ ਸੀਨੀਅਰ ਸੈਕੰਡਰੀ, ਹਾਈ ਤੇ ਪ੍ਰਾਇਮਰੀ ਸਕੂਲਾਂ ਲਈ 'ਤਰਕਸ਼ੀਲ' ਨੂੰ ਪ੍ਰਵਾਨਗੀ ਦਿੱਤੀ ਗਈ ਹੈ।

ਆਓ ! ਵਿਗਿਆਨਕ ਵਿਚਾਰਾਂ ਦੇ ਪਾਸਾਰ ਲਈ 'ਤਰਕਸ਼ੀਲ' ਨੂੰ ਹਰ ਸਕੂਲ 'ਚ ਭੇਜਣ ਲਈ ਉੱਦਮ ਕਰੀਏ।


# ਤਰਕਸ਼ੀਲ

ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**
ਫੋਨ ਨੰ: 01679-32122

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਦਲਬੀਰ ਸਿੰਘ**
V.P.O. ਕਟਾਣੀ ਕਲਾਂ
ਲੁਧਿਆਣਾ—14113
ਫੋਨ ਨੰ: 835268

ਰਚਨਾਵਾਂ ਭੇਜਣ ਲਈ ਪਤਾ :
**ਬਲਵਿੰਦਰ ਬਰਨਾਲਾ**
ਪੋਸਟ ਬਾਕਸ ਨੰ: 22
ਬਰਨਾਲਾ—148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਚੰਦੇ :
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ
ਵਿਦੇਸ਼ : ਪੰਜ ਪੌਂਡ ਜਾਂ 10 ਡਾਲਰ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਬੈਰਨ ਪ੍ਰਿੰਟਰਜ਼ ਜਲੰਧਰ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ।


ਸੰਪਾਦਕੀ

# ਮੂਲਵਾਦੀਆਂ ਦੀ ਸੰਸਦ

ਭਾਰਤਵਰਸ਼ ਇਤਿਹਾਸਿਕ ਨਜ਼ਰੀਏ ਤੋਂ ਕਦੇ ਵੀ ਇਕ ਜੁੱਟ ਦੇਸ਼ ਨਹੀਂ ਰਿਹਾ। ਇਸ ਦੀਆਂ ਹੱਦਾਂ ਸਮੇਂ-ਸਮੇਂ ਤੇ ਬਦਲਦੀਆਂ ਰਹੀਆਂ ਹਨ। ਨਾਂ ਹੀ ਕਦੇ ਇੱਥੇ ਇਕੋ ਵਿਸ਼ਵਾਸ (ਧਰਮ) ਦੇ ਲੋਕ ਰਹੇ ਹਨ। ਲੋਕਾਂ ਦੇ ਵਿਸ਼ਵਾਸ ਵੀ ਸਮੇਂ ਦੇ ਨਾਲ-ਨਾਲ ਬਦਲਦੇ ਉਸਰਦੇ ਰਹੇ। ਕਿਸੇ ਸਮੇਂ ਹਿੰਦੂ ਮੱਤ ਦਾ ਬੋਲ-ਬਾਲਾ ਰਿਹਾ ਅਤੇ ਕਿਸੇ ਸਮੇਂ ਬੁੱਧ ਮੱਤ ਅਤੇ ਜੈਨ ਮੱਤ ਭਾਰਤ ਦੇ ਭਾਰੀ ਗਿਣਤੀ ਲੋਕਾਂ ਉਪਰ ਹਾਵੀ ਰਹੇ। ਮੁਗਲ ਧਾੜਵੀਆਂ ਦੇ ਆਗਮਨ ਨਾਲ ਭਾਰਤ ਦਾ ਸਭਿਆਚਾਰਕ ਨਕਸ਼ਾ ਫਿਰ ਹੋਰ ਰੰਗ ਧਾਰਨ ਕਰ ਗਿਆ ਅਤੇ ਇਸਲਾਮ ਦੇ ਪੈਰੋਕਾਰਾਂ ਦੇ ਹੱਥ ਭਾਰਤ ਦੀ ਗੱਦੀ ਆਉਣ ਕਾਰਨ ਇਸ ਧਰਮ ਦਾ ਵੀ ਲੰਬਾ ਸਮਾਂ ਬੋਲ-ਬਾਲਾ ਰਿਹਾ। ਅੰਗਰੇਜ਼ਾਂ ਦੇ ਭਾਰਤਵਰਸ਼ ਤੇ ਕਬਜ਼ੇ ਤੋਂ ਬਾਅਦ ਕਈ ਸਦੀਆਂ ਇਸਾਈ ਮਿਸ਼ਨਰੀ ਵੀ ਇਸਾਈ ਮੱਤ ਦੇ ਪ੍ਰਚਾਰ ਖ਼ਾਤਰ ਅੱਡੀ-ਚੋਟੀ ਦਾ ਜ਼ੋਰ ਲਾਉਂਦੇ ਰਹੇ।

ਕੇਵਲ ਇਤਨਾ ਹੀ ਨਹੀਂ ਕਿ ਭਾਰਤ ਵੱਖ-ਵੱਖ ਧਰਮਾਂ ਨੂੰ ਮੰਨਣ ਜਾਂ ਨਾ ਮੰਨਣ ਵਾਲਿਆਂ ਦਾ ਦੇਸ਼ ਰਿਹਾ ਹੈ ਇਸ ਤੋਂ ਵੀ ਵੱਧ ਕੇ ਇੱਥੋਂ ਦੇ ਲੋਕਾਂ ਵਿਚ ਕੋਈ 250 ਤੋਂ ਵੀ ਵੱਧ ਇਲਾਕਾਈ ਬੋਲੀਆਂ ਸੰਚਾਰ ਲਈ ਵਰਤੀਆਂ ਜਾਂਦੀਆਂ ਹਨ। ਦੱਖਣ ਦੇ ਖਿਤਿਆਂ ਦੀਆਂ ਬੋਲੀਆਂ ਦਾ ਉੱਤਰੀ ਭਾਰਤ ਦੇ ਖਿਤਿਆਂ ਦੀਆਂ ਬੋਲੀਆਂ ਨਾਲ ਨੇੜ ਦਾ ਵੀ ਵਾਸਤਾ ਨਹੀਂ, ਇਸੇ ਤਰ੍ਹਾਂ ਉੱਤਰ ਪੂਰਬ ਦੀਆਂ ਬੋਲੀਆਂ ਦਾ ਇਹਨਾਂ ਦੋਵੇਂ ਖੰਡਾਂ ਨਾਲ ਕੋਈ ਮੇਲ ਨਹੀਂ। ਇਥੋਂ ਤੱਕ ਲੋਕਾਂ ਦੇ ਰਹਿਣ-ਸਹਿਣ, ਖਾਣ-ਪੀਣ, ਰਸਮੋ-ਰਿਵਾਜ ਸਭ ਵੱਖੋ ਵੱਖਰੇ ਹਨ।

ਤਾਂ ਸੁਆਲ ਉਠਦਾ ਹੈ ਕਿ ਜਦ ਕੋਈ ਸ਼ਾਸਨਵਾਦੀ ਧਿਰ ਕਿਸੇ ਇਕੋ ਸਭਿਆਚਾਰ ਜਾਂ ਧਰਮ ਨੂੰ ਲੋਕਾਂ ਉਪਰ ਠੋਸਣ ਦਾ ਯਤਨ ਕਰੇ ਅਤੇ ਕਿਸੇ ਖ਼ਾਸ ਭਾਸ਼ਾ ਨੂੰ ਵਿਸ਼ੇਸ਼ ਮਹੱਤਵ ਦੇ ਕੇ ਪ੍ਰਚਾਰੇ ਤਾਂ ਕੀ ਅਜਿਹੀ ਕਾਰਵਾਈ ਇਕ 'ਲੋਕਤੰਤਰੀ' ਤੇ 'ਧਰਮ ਨਿਰਪੱਖ' ਰਾਜ ਵਿਚ ਜਾਇਜ਼ ਕਰਾਰ ਦਿੱਤੀ ਜਾ ਸਕਦੀ ਹੈ ? ਕੀ ਵੱਖਰੇ ਸਭਿਆਚਾਰਾਂ, ਭਾਸ਼ਾਵਾਂ, ਧਰਮਾਂ ਆਦਿ ਦੇ ਮੰਨਣ ਵਾਲਿਆਂ ਅੰਦਰ ਕੁੜੱਤਣ ਨਹੀਂ ਪੈਦਾ ਕਰਦੀ ? ਅਜਿਹਾ ਕੁਝ ਕਰਨ ਦੇ ਕਾਲੇ ਮਨਸੂਬੇ ਬਣਾ ਰਹੀ ਹੈ ਹਿੰਦੂ ਸ਼ਾਸਨਵਾਦੀ ਸੰਤਾਂ ਦੀ '**ਧਰਮ ਸੰਸਦ**'। ਇਸ ਵਲੋਂ ਪੂਨਾ ਵਿਖੇ ਆਪਣੇ ਸੰਮੇਲਨ ਵਿਚ ਪਾਸ ਕੀਤੇ ਮਤੇ ਕਿ "ਭਾਰਤ ਇਕ ਹਿੰਦੂ ਰਾਸ਼ਟਰ ਹੈ" ਦੀ ਸਭ ਧਰਮ ਨਿਰਪੱਖ ਧਿਰਾਂ ਵਲੋਂ ਨਿਖੇਧੀ ਕੀਤੀ ਜਾਣੀ ਚਾਹੀਦੀ ਹੈ। ਬਾਬਰੀ ਮਸਜਿਦ ਦੀ ਥਾਂ ਉਪਰ ਜਬਰੀ ਕਬਜ਼ਾ ਕੀਤੇ ਜਾਣ ਵਾਲੇ ਮਤਿਆਂ ਨੂੰ ਸਰਕਾਰ ਨੂੰ ਚੈਲਿੰਜ ਦੇ ਰੂਪ ਵਿਚ ਲੈਣਾ ਚਾਹੀਦਾ ਹੈ। ਧਰਮਾਂ, ਨਸਲਾਂ, ਰੰਗਾਂ ਆਦਿ ਦੀ ਵੱਲਗਣ ਤੋਂ ਉੱਪਰ ਉਠ ਕੇ ਸਭ ਨੂੰ ਇਨਸਾਨੀਅਤ ਦੇ ਨਾਅਰੇ ਨੂੰ ਬੁਲੰਦ ਕਰਨਾ ਚਾਹੀਦਾ ਹੈ।

# ਏਡਜ਼

□ਡਾ: ਅਜੀਤ ਪਾਲ ਐਮ. ਡੀ.

1981 ਤੋਂ ਚਰਚਾ ਦਾ ਵਿਸ਼ਾ ਬਣੀ ਇਹ ਬੀਮਾਰੀ ਦੇ ਫੈਲਣ ਦਾ ਕਾਰਣ ਗਲੈਂਡ ਸੈਕਸ, ਨਸ਼ਿਆਂ ਦੇ ਟੀਕੇ ਲਾਉਣ ਵਾਲਿਆਂ ਵੱਲੋਂ ਖ਼ਰਾਬ ਤੇ ਗੰਦੀਆਂ ਸੂਈਆਂ ਦੀ ਵਰਤੋਂ, ਖ਼ੂਨ ਚੜ੍ਹਾਉਣ ਸਮੇਂ ਹੁੰਦੀ ਅਣ-ਗਹਿਲੀ, ਏਡਜ਼ ਦਾ ਸ਼ਿਕਾਰ ਮਾਵਾਂ ਦੇ ਬੱਚੇ, ਔਰਤ-ਮਰਦ ਦਾ ਬੇਧਿਆਨੇ ਯੋਨ-ਸਬੰਧ, ਆਦਿ ਮੁੱਖ ਗਿਣੇ ਜਾਂਦੇ ਹਨ।

ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਵਿਚ ਫੈਲੀ (ਸਮੇਤ ਵਿਕਾਸਸ਼ੀਲ ਦੇਸ਼ਾਂ ਦੇ) ਇਸ ਬੀਮਾਰੀ ਦਾ ਮੁੱਖ ਸਰੋਤ ਐਚ. ਆਈ. ਵੀ. ਨਾਂ ਦਾ ਵਾਇਰਸ ਹੈ, ਜੋ ਉੱਪਰ ਦੱਸੇ ਰਸਤਿਆਂ ਰਾਹੀਂ ਇਕ ਤੋਂ ਦੂਜੇ ਮਨੁੱਖ ਤੱਕ ਪਹੁੰਚ ਕੇ ਸਰੀਰ ਦੇ ਲਗਭਗ ਸਾਰੇ ਸਿਸਟਮਾਂ ਨੂੰ ਨਾਕਾਮ ਬਣਾਉਂਦਾ ਹੈ। ਫੇਫੜਿਆਂ ਨੂੰ ਇਸ ਦੀ ਮਾਰ ਅਕਸਰ ਤੇ ਆਮ ਤੌਰ ਤੇ ਪੈਂਦੀ ਹੈ। ਇਹ ਵਾਇਰਸ ਸਰੀਰ ਦੀ ਤਾਕਤ ਦੇ ਉਨ੍ਹਾਂ ਸੈੱਲਾਂ ਨੂੰ ਨਕਾਰਾ ਬਣਾਉਂਦਾ ਹੈ ਜੋ ਸਰੀਰ ਦੀਆਂ ਬੀਮਾਰੀਆਂ ਵਿਰੁੱਧ ਰਾਖੀ ਕਰਨ ਦਾ ਅਧਾਰ ਹੁੰਦੇ ਹਨ।

ਏ. ਆਈ. ਡੀ. ਦੀ ਵਾਇਰਸ ਦੇ ਸ਼ਰੀਰ ਵਿਚ ਦਾਖਲ ਹੋਣ ਤੋਂ ਬੀਮਾਰੀ ਦੇ ਪੈਦਾ ਹੋ ਕੇ ਪ੍ਰਗਟ ਹੋਣ ਦਾ ਵਕਫਾ ਤਿੰਨ ਤੋਂ ਸਾਢੇ ਚਾਰ ਸਾਲ ਤੱਕ ਹੈ:

ਜੇ ਅੰਕੜਿਆਂ ਨੂੰ ਸੰਦਰਭ ਵਿਚ ਰੱਖ ਕੇ ਨਾ ਦੇਖਿਆ ਜਾਵੇ ਤਾਂ ਉਹ ਕਈ ਵਾਰੀ ਧੋਖਾ-ਦੇਹੀ ਹੁੰਦੀ ਹੈ। ਪਿੱਛਲੇ ਸਾਲ ਜਨਵਰੀ ਤੋਂ ਨਵੰਬਰ ਤੱਕ ਏਡਜ਼ ਦੇ ਕੇਸਾਂ ਦੀ (ਲੋਕ ਸਭਾ ਵਿਚ ਸਿਹਤ ਮੰਤਰਾਲੇ ਦੇ ਬਿਆਨ ਅਨੁਸਾਰ) ਗਿਣਤੀ ਭਾਵੇਂ 30 ਹੈ, ਪਰ ਇਹ ਗਿਣਤੀ ਇਸ ਤੋਂ ਪਿਛਲੇ ਪੰਜ ਸਾਲਾਂ ਦੇ ਕੁਲ ਕੇਸਾਂ ਦੀ ਗਿਣਤੀ (264) ਦੇ ਲਗਭਗ ਨੇੜੇ ਜਾ ਢੁਕਦੀ ਹੈ ਜਿਸ ਦਾ ਮਤਲਬ ਹੈ ਕਿ ਏਡਜ਼ ਦਾ ਵਾਇਰਸ ਕੰਟਰੋਲ ਤੋਂ ਬਾਹਰ ਵਧਦਾ ਜਾ ਰਿਹਾ ਹੈ। ਸੰਸਾਰ ਸਿਹਤ ਸੰਸਥਾ (ਡਬਲਯੂ. ਐਚ. ਓ.) ਦੇ ਅੰਦਾਜ਼ਿਆਂ ਅਨੁਸਾਰ ਹਿੰਦੁਸਤਾਨ ਵਿਚ ਏਦਜ਼ (ਐਚ. ਆਈ. ਵੀ.) ਵਾਇਰਸ ਨਾਲ ਪ੍ਰਭਾਵਿਤ ਲੋਕਾਂ ਦੀ ਗਿਣਤੀ ਦਸ ਲੱਖ ਹੈ। ਪਰ ਭਾਰਤ ਦੇ ਮਾਹਰਾਂ ਦੀ ਰਾਇ ਹੈ ਕਿ ਦੇਸ਼ ਨੂੰ ਏਡਜ਼ ਦੀ ਮਹਾਮਾਰੀ ਦਾ ਖਤਰਾ ਨੇੜੇ ਭਵਿੱਖ ਵਿਚ ਹੀ ਹੈ, ਜੋ ਲੱਖਾਂ ਰੋਗੀਆਂ ਦੀ ਜਾਨ ਲਵੇਗਾ। ਵੇ ਲੋਕ (ਤਾਮਿਲਨਾਡ) ਵਿਖੇ ਸਥਿਤ ਮਸ਼ਹੂਰ ਇਸਾਈ ਮੈਡੀਕਲ ਕਾਲਜ ਦੇ ਸਾਈਕਰੋਬਾ ਇਓਲੋਜੀ ਵਿਭਾਗ ਦੇ ਡਾ: ਟੀ. ਜੈਕਬ ਜੌਹਨ ਦਾ ਕਹਿਣਾ ਹੈ ਕਿ ਅਫਰੀਕਾ ਵਿਚਲੇ ਏਡਜ ਵਾਇਰਸ ਦੇ ਵਾਧੇ ਦੇ ਪੈਟਰਨ ਨੂੰ ਜੇ ਘੋਖ ਕੇ ਦੇਖੀਏ ਤਾਂ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਏਡਜ਼ ਵਾਇਰਸ ਹਰ ਦੋ ਸਾਲ ਬਾਅਦ ਦੁੱਗਣੇ ਹੋ ਜਾਇਆ ਕਰਨਗੇ। ਜਿਸ ਦਾ ਮਤਲਬ ਹੈ ਕਿ 1995 ਵਿਚ ਵੀਹ ਲੱਖ ਕੇਸ ਵਧ ਕੇ 1997 ਵਿਚ ਚਾਲੀ ਲੱਖ, 1999 ਵਿਚ ਅੱਸੀ ਲੱਖ ਤੇ ਇਸ ਵੀਹਵੀਂ ਸਦੀ ਦੇ ਅੰਤ ਤੱਕ ਇਕ ਕਰੋੜ ਵੀਹ ਲੱਖ ਹੋ ਜਾਣਗੇ। ਕਈ ਵਾਰੀ ਤਾਂ ਪੜ੍ਹੇ ਲਿਖੇ ਵੀ ਇਹ ਸੁਆਲ ਕਰਦੇ ਹਨ ਕਿ ਜੇ ਏਡਜ਼ ਏਨੀ ਤੇਜ਼ੀ ਨਾਲ ਵਧ ਰਹੀ ਹੈ। ਇਸ ਦੇ ਮਰੀਜ਼ ਕਿਉਂ ਵੱਡੀ ਗਿਣਤੀ ਵਿਚ ਨਜ਼ਰ ਨਹੀਂ ਆ ਰਹੇ। ਇਸ ਦਾ ਸਿੱਧਾ ਜੁਆਬ ਇਹ ਹੈ ਕਿ ਏਡਜ਼ ਦੀ ਵਾਇਰਸ ਆਪਣਾ ਮਰੀਜ਼ ਪੈਦਾ ਕਰਨ ਵਿਚ 7 ਤੋਂ 10 ਸਾਲਾਂ ਤੱਕ ਦਾ ਅਰਸਾ ਵੀ ਲੈਂਦਾ ਹੈ। ਭਾਰਤੀ ਸਿਹਤ ਸੰਸਥਾ ਦੇ ਬੰਬਈ ਅਧਾਰਤ ਸੈਕਟਰੀ ਜਨਰਲ ਡਾ: ਆਈ. ਐਸ. ਗਿਲਾਡਾ ਦਾ ਤਾਂ ਇੱਥੋਂ ਤੱਕ ਵੀ ਕਹਿਣਾ ਹੈ ਕਿ ਭਾਰਤੀ ਡਾਕਟਰ ਏਡਜ਼ ਦੇ ਲੱਛਣਾਂ ਦੀ ਪਹਿਚਾਣ ਕਰਨ ਵਿਚ ਉੱਨੇ ਮਾਹਰ ਨਹੀਂ ਤੇ ਇਸ ਕਰਕੇ ਇਨ੍ਹਾਂ ਵਿਚ ਖ਼ੁਸ਼ਫਹਿਮੀ ਪਾਈ ਜਾ ਰਹੀ ਹੈ ਕਿ ਭਾਰਤੀ ਲੋਕ ਏਡਜ਼ ਦਾ ਸ਼ਿਕਾਰ ਨਹੀਂ ਹੋ ਰਹੇ। ਕਿਉਂਕਿ ਏਡਜ਼ ਦੇ ਲੱਛਣ ਵੀ ਆਮ ਤੌਰ ਤੇ ਪੇਚੀਦਾ ਪੇਚਸ, ਰਾਤਾਂ ਨੂੰ ਤਰੇਲੀਆਂ, ਭਾਰ ਦੀ ਕਮੀ ਤੇ ਤਪਦਿਕ (ਟੀ. ਬੀ.) ਹੁੰਦੇ ਹਨ ਤੇ ਕਈ ਵਾਰ ਡਾਕਟਰ ਇਨ੍ਹਾਂ ਲੱਛਣਾਂ ਨੂੰ ਏਡਜ਼ ਦੀ ਬੀਮਾਰੀ ਨਾਲ ਜੋੜ ਕੇ ਦੇਖਦੇ ਹੀ ਨਹੀਂ ਹਨ। ਹਰ ਦੋ ਸਾਲਾਂ ਬਾਅਦ ਏਡਜ਼ ਦੇ ਕੇਸਾਂ ਦਾ ਦੁੱਗਣਾ ਹੋਣ ਦਾ ਬਿਆਨ ਕਈ ਵਾਰੀ ਹੈਰਾਨੀ-ਜਨਕ ਲਗਦਾ ਹੈ। ਕਿਉਂਕਿ ਏਡਜ਼ ਦਾ ਵਾਇਰਸ ਭਾਰਤ ਵਿਚ ਕੁਝ ਸਾਲ ਪਹਿਲਾਂ ਹੀ ਦਾਖਲ ਹੋਇਆ ਹੈ ਇਸ ਦਾ ਵਾਧਾ ਵੀ ਅਮਰੀਕਾ ਤੇ ਅਫਰੀਕਾ ਦੇ ਦੇਸ਼ ਦੇ ਪੈਟਰਨ ਤੇ ਹੀ ਹੋਣ ਦੀ ਵੱਡੀ ਸੰਭਾਵਨਾ ਹੈ। ਜੇ ਕੋਈ ਪੁੱਛੇ ਕਿ ਇਹ ਕਿਵੇਂ ਪਤਾ ਲਗਦਾ ਹੈ ਕਿ ਏਡਜ਼ ਵਧ ਰਹੀ ਹੈ ਤਾਂ ਇਸ



ਦਾ ਜੁਆਬ ਇਹ ਹੈ ਕਿ 1996 ਤੋਂ ਸਰਕਾਰੀ ਸੈਂਟਰਾਂ ਨੇ ਚਾਰ ਕਿਸਮ ਦੇ ਵਿਅਕਤੀਆਂ ਦੇ ਗਰੁੱਪਾਂ ਚੋਂ 20 ਲੱਖ ਵਿਅਕਤੀਆਂ ਦਾ ਖ਼ੂਨ ਟੈਸਟ ਕੀਤਾ ਹੈ। ਇਹ ਗਰੁੱਪ ਹਨ—(1) ਉਹ ਲੋਕ ਜੋ ਸ਼ੱਕਰ ਦੀਆਂ ਬੀਮਾਰੀਆਂ ਦੇ ਕਲਿਨਕਾਂ ਵਿਚ ਦਿਖਾਉਣ ਆਉਂਦੇ ਹਨ। (2) ਜੋ ਦਵਾਈਆਂ ਦੇ ਟੀਕੇ ਲਾਉਂਦੇ ਹਨ। (3) ਜੋ ਖ਼ੂਨ ਚੜ੍ਹਵਾਉਂਦੇ ਹਨ ਤੇ (4) ਜੋ ਪਤਨੀਆਂ ਏਨਫੈਕਟਿਡ ਬੱਚਿਆਂ ਨੂੰ ਜਨਮ ਦਿੰਦੀਆਂ ਹਨ। ਇਹ ਚਾਰੋਂ ਗਰੁੱਪਾਂ ਦੇ ਵਿਅਕਤੀਆਂ ਨੂੰ ਏਡਜ਼ ਦੀ ਬੀਮਾਰੀ ਦਾ ਖਤਰਾ ਮੁਕਾਬਲਤਨ ਵੱਧ ਹੁੰਦਾ ਹੈ। ਇਸ ਤਰ੍ਹਾਂ ਭਾਰਤ ਵਿਚ ਅਕਤੂਬਰ 1993 ਤੱਕ ਏਡਜ਼ ਦੀ ਲਾਗ (ਇਨਫੈਕਸ਼ਨ) ਦੇ 13,448 ਕੇਸਾਂ ਵਿਚੋਂ 42% ਸਰਕਾਰੀ ਤੌਰ ਤੇ ਸੈਕਸ ਦੇ ਸਮਲਿੰਗੀ ਪ੍ਰਣਾਲੀ ਕਾਰਨ ਹੋਏ ਭਾਵੇਂ ਕਿ ਕਈ ਮਾਹਰਾਂ ਅਨੁਸਾਰ ਇਹ 80% ਦੇ ਕਰੀਬ ਹੈ। ਸਰਕਾਰ ਏਡਜ਼ ਦੇ ਖਤਰੇ ਨੂੰ ਭਾਂਪ ਕੇ ਕਿੰਨਾ ਕੁ ਗੰਭੀਰ ਸੋਚਦੀ ਹੈ ? ਬਿਲਕੁਲ ਨਹੀਂ ! ਕਿਉਂਕਿ 1992-93 ਵਿਚ ਸੂਬਾਈ ਸਰਕਾਰਾਂ ਨੇ ਏਡਜ਼ ਲਈ ਅਲਾਟ ਹੋਏ 11·4 ਕਰੋੜ ਵਿਚੋਂ ਸਿਰਫ 3 ਕਰੋੜ ਹੀ ਵਰਤੇ। 1993-94 ਵਿਚ ਤਾਂ ਸਰਕਾਰੀ ਕਾਰਗੁਜ਼ਾਰੀ ਹੋਰ ਵੀ ਮਾੜੀ ਰਹੀ। ਸੂਬਾਈ ਸਰਕਾਰਾਂ ਨੇ ਅਲਾਟ ਹੋਏ 9 ਕਰੋੜ ਰੁਪਿਆਂ ਵਿਚੋਂ ਸਿਰਫ 7 ਲੱਖ ਹੀ ਵਰਤੇ।

ਯੂਨੀਸੈਫ ਦੀ ਤਾਜ਼ਾ ਰਿਪੋਰਟ ਅਨੁਸਾਰ ਸੰਸਾਰ ਭਰ ਵਿਚ ਲਗਭਗ ਦੱਸ ਲੱਖ ਬੱਚਿਆਂ ਨੂੰ ਐਚ. ਆਈ. ਵੀ. (ਏਡਜ) ਹੋ ਚੁੱਕੀ ਹੈ। ਕਈ ਅਫਰੀਕਨ ਦੇਸ਼ਾਂ ਵਿਚ ਤਾਂ ਬੱਚਿਆਂ ਦੀ ਮੌਤ ਦਾ ਕਾਰਨ ਖਸਰੇ ਜਾਂ ਮਲੇਰੀਆ ਨਾਲੋਂ ਪਹਿਲਾਂ ਏਡਜ਼ ਹੈ। ਸੰਸਾਰ ਸਿਹਤ ਸੰਸਥਾ (ਡਬਲਯੂ. ਐਚ. ਓ.) ਦਾ ਅੰਦਾਜ਼ਾ ਹੈ ਕਿ ਇਕ ਕਰੋੜ ਤੀਹ ਲੱਖ ਲੋਕਾਂ ਵਿਚੋਂ ਦਸ ਲੱਖ ਬੱਚਿਆਂ ਨੂੰ ਏਡਜ ਹੋ ਚੁੱਕੀ ਹੈ। ਦਸ ਲੱਖ ਪਹਿਲਾਂ ਮੌਤ ਦੇ ਮੂੰਹ ਵਿਚ ਜਾ ਹੀ ਚੁੱਕੇ ਹਨ। ਰਿਪੋਰਟ ਅਨੁਸਾਰ ਇਸ ਸਦੀ ਦੇ ਅੰਤ ਤੱਕ 3 ਕਰੋੜ ਛੋਟਿਆਂ-ਵੱਡਿਆਂ ਨੂੰ ਏਡਜ਼ ਹੋ ਜਾਵੇਗੀ ਤੇ ਹਰ ਸਾਲ ਮਰਨ ਵਾਲਿਆਂ ਦੀ ਗਿਣਤੀ 18 ਲੱਖ ਪੁੱਜ ਜਾਵੇਗੀ। ਮਰਨ ਵਾਲਿਆਂ ਵਿਚੋਂ ਬਹੁਤੇ ਔਰਤਾਂ ਅਤੇ ਬੱਚੇ ਹੋਣਗੇ ਕਿਉਂਕਿ ਔਰਤਾਂ ਵਿਚ ਏਡਜ਼ ਦੇ ਵਾਧੇ ਦੀ ਦਰ ਤੇਜ਼ੀ ਨਾਲ ਵਧ ਰਹੀ ਹੈ। ਇੱਥੇ ਹਿੰਦੁਸਤਾਨ ਦੇ ਵੱਖ-ਵੱਖ ਸੂਬਿਆਂ ਤੋਂ ਏਡਜ਼ ਦੇ ਮਰੀਜ਼ਾਂ ਦਾ ਪਤਾ ਲੱਗਾ ਹੈ ਉੱਥੇ ਪੰਜਾਬ ਵੀ ਬਚਿਆ ਨਹੀਂ ਹੈ। ਅੰਮ੍ਰਿਤਸਰ, ਗੁਰਦਾਸਪੁਰ, ਬਾਰਡਰ ਏਰੀਆ ਵੱਧ ਪ੍ਰਭਾਵਤ ਸੁਣੀਂਦਾ ਹੈ। ਏਡਜ਼ ਦੀ ਬੀਮਾਰੀ ਨਾਲ ਸਰੀਰ ਵਿਚ ਅਨੇਕਾਂ ਗਿਲਟੀਆਂ ਬਣਦੀਆਂ ਰਹਿੰਦੀਆਂ ਹਨ, ਸਰੀਰ ਦਾ ਰਾਖੀ ਵਾਲਾ ਪ੍ਰਬੰਧ ਨਾਕਾਰਾ ਹੋ ਕੇ ਅਨੇਕਾਂ ਜਰਾਸੀਮਾਂ ਦੇ ਦਾਖਲੇ (ਇਨਫੈਕਸ਼ਨ) ਨੂੰ ਸੱਦਾ ਦਿੰਦਾ ਹੈ ਤੰਤੂ ਪ੍ਰਬੰਧ ਮਰਨ ਲੱਗਦਾ ਹੈ, ਕੈਂਸਰ ਦੇ ਫੋੜਿਆਂ ਵਰਗੀ ਬੀਮਾਰੀ ਦਾ ਵਾਸਾ ਹੋ ਜਾਂਦਾ ਹੈ, ਦਿਲ ਦੇ ਪੱਠੇ ਕਮਜ਼ੋਰ ਪੈਂਦੇ ਹਨ, ਉਨ੍ਹਾਂ ਨੂੰ ਸੋਜ਼ ਆ ਜਾਂਦੀ ਹੈ ਤੇ ਦਿਲ ਦਾ ਸਾਈਜ਼ ਬੇਹੱਦ ਵਧ ਕੇ ਫੇਹਲ ਹੋਣ ਲਗਦਾ ਹੈ। ਬੀਮਾਰੀ ਦੀ ਪਹਿਚਾਣ ਤੋਂ ਬਾਅਦ ਏਡਜ਼ ਦਾ ਸ਼ਿਕਾਰ ਮਰੀਜ਼ ਦੀ ਮੌਤ ਲਗਭਗ ਯਕੀਨੀ ਹੋ ਜਾਂਦੀ ਹੈ ਇਸ਼ ਲਈ ਇਸ ਪਾਸੇ ਵਰਤੇ ਜਾਂਦੇ ਟੈਸਟਾਂ ਨੂੰ ਧਿਆਨ ਨਾਲ ਲਾਗੂ ਹੀ ਨਹੀਂ ਕਰਨਾ ਚਾਹੀਦਾ, ਸਗੋਂ ਮਰੀਜ਼ ਨੂੰ ਲੇਬਲ ਕਰਨ ਤੋਂ ਪਹਿਲਾਂ ਵਾਰ-ਵਾਰ ਦੇਖ ਲੈਣਾ ਚਾਹੀਦਾ ਹੈ। ਟੈਸਟ ਤੋਂ ਹੀ ਮਰੀਜ਼ ਨੂੰ ਇਸ ਬਾਰੇ ਦੱਸ ਕੇ ਪਹਿਲਾਂ ਹੀ ਮੌਤ ਦਾ ਵਰੰਟ ਨਹੀਂ ਫੜਾ ਦੇਣਾ ਚਾਹੀਦਾ, ਸਗੋਂ ਨਿਗਰਾਨੀ ਹੇਠ ਰੱਖ ਕੇ ਬੀਮਾਰੀ ਦੇ ਫੈਲਣ ਦਾ ਟਾਕਰਾ ਕਰਨਾ ਜ਼ਰੂਰੀ ਹੈ ਕਿਉਂਕਿ ਇਸ ਤੋਂ ਬਾਅਦ ਵੀ ਆਦਮੀ ਕਈ ਸਾਲ ਕੱਟ ਜਾਂਦਾ ਹੈ। ਏਨੀ ਗੰਭੀਰ ਕਿਸਮ ਦੀ ਬੀਮਾਰੀ ਦਾ ਸਾਡੀ ਸੱਭਿਅਤਾ ਨੂੰ ਚੈਲੰਜ ਇਸ ਲਈ ਹੈ ਕਿ ਇਸ ਦਾ ਮੁੱਖ ਅਧਾਰ ਸੈਕਸ ਸਮੇਂ ਅਣਗਹਿਲੀ, ਦੁਰਵਿਵਹਾਰ, ਏਡਜ਼ ਦਾ ਸ਼ਿਕਾਰ ਮਾਵਾਂ ਨੂੰ ਪੈਦਾ ਹੋਣ ਵਾਲੇ ਬੱਚਿਆਂ ਨੂੰ ਏਡਜ਼ ਦਾ ਖਤਰਾ ਹੈ। ਸੰਸਾਰ ਸਿਹਤ ਸੰਸਥਾ ਅਨੁਸਾਰ ਇਸ ਸਦੀ ਦੇ ਅੰਤ ਤੱਕ ਅਫਰੀਕਾ ਵਿਚ ਇਕ ਕਰੋੜ ਬੱਚੇ ਏਡਜ਼ ਦਾ ਸ਼ਿਕਾਰ ਹੋ ਚੁੱਕੇ ਹੋਣਗੇ। ਆਵਾਰਾ, ਅਨਾਥ ਤੇ ਛੱਡੇ ਹੋਏ ਬੱਚੇ ਜੋ ਸੜਕਾਂ ਤੇ ਗਲੀਆਂ ਵਿਚ ਘੁੰਮਣਗੇ ਤੇ ਬੀਮਾਰੀ ਦਾ ਸ਼ਿਕਾਰ ਹੋਣਗੇ। ਇਕ ਰਿਪੋਰਟ ਅਨੁਸਾਰ ਮਾਲਦੀਵ ਦੇਸ਼ ਦੇ ਕੌਮੀ ਘਰੇਲੂ ਉਤਪਾਦਨ ਦਾ 7 ਫੀਸਦੀ ਤਾਂ ਪਹਿਲਾਂ ਹੀ ਏਡਜ਼ ਨਸ਼ਟ ਕਰ ਰਹੀ ਹੈ। ਇਹ ਦੇਸ਼ ਏਡਜ ਦੇ ਕੇਸਾਂ ਦੀ ਸਭ ਤੋਂ ਵੱਧ ਗਿਣਤੀ ਵਾਲਿਆਂ ਦੀ ਕਤਾਰ ਵਿਚ ਆਉਂਦਾ ਹੈ। ਵੀਹਵੀਂ ਸਦੀ ਦੇ ਅੰਤ ਤੱਕ ਏਡਜ਼ ਦੀ ਮਾਰ ਤਿੰਨ ਗੁਣਾਂ ਹੋ ਜਾਣ ਦੀ ਸੰਭਾਵਨਾ ਹੈ।

ਸਰਕਾਰੀ ਬਜਟ ਦਾ ਪੰਜਵਾਂ ਹਿੱਸਾ ਏਡਜ਼ ਦਾ ਇਲਾਜ ਲੈ ਜਾਂਦਾ ਹੈ। ਇਸ ਸਦੀ ਵਿਚ ਏਡਜ਼ ਦੀ ਰੋਕਥਾਮ ਦਾ ਟੀਕਾ ਲੱਭ ਜਾਣ ਦੇ ਚਾਂਨਸ ਧੁੰਦਲੇ ਨਜ਼ਰ ਆ ਰਹੇ ਹਨ। ਵੱਡੀ ਆਸ ਤਾਂ ਹੁਣ ਲੋਕ ਸਿਹਤ ਸਿੱਖਿਆ ਰਾਹੀ...

(ਬਾਕੀ ਸਫ਼ਾ 10 ਤੇ)

# ਵਿਚਾਰ-ਵਟਾਂਦਰਾ

□ਬਲਵਿੰਦਰ ਬਰਨਾਲਾ

ਵਿਚਾਰ-ਵਟਾਂਦਰਾ ਵਿਸ਼ਲੇਸ਼ਣ ਦੀ ਇਕ ਅਜਿਹੀ ਵਿਧੀ ਹੈ ਜਿਸ ਵਿਚ ਦੋ ਜਾਂ ਇਸ ਤੋਂ ਵਧੇਰੇ ਸਖਸ਼ੀਅਤਾਂ ਆਪਣੇ ਵਿਚਾਰਾਂ ਦਾ ਤਰਕਸ਼ੀਲ ਨਜ਼ਰੀਏ ਤੋਂ ਲੈਣ-ਦੇਣ ਕਰਦੀਆਂ ਹਨ। ਵਿਚਾਰਾਂ ਦਾ ਲੈਣ-ਦੇਣ ਇਸ ਵਿਧੀ ਦੁਆਰਾ ਸੁਤੇਸਿੱਧ ਜਾਂ ਸੁਚੇਤ ਰੂਪ ਵਿਚ ਹੁੰਦਾ ਰਹਿੰਦਾ ਹੈ। ਕਈ ਵਾਰ ਵਿਅਕਤੀ ਇਕ ਦੂਸਰੇ ਦੇ ਆਹਮਣੇ-ਮਾਹਮਣੇ ਸਿੱਧੀ ਗੱਲਬਾਤ ਰਾਹੀਂ ਅਜਿਹਾ ਲੈਣ-ਦੇਣ ਕਰਦੇ ਹਨ ਪਰੰਤੂ ਚਿੱਠੀਆਂ, ਲਿਖਤਾਂ, ਹੁਕਮੀ ਕਾਗਜ਼ਾਂ ਆਦਿ ਦੁਆਰਾ ਵੀ ਇਕ ਦੂਸਰੇ ਦੇ ਵਿਚਾਰ ਕਬੂਲ ਕੀਤੇ ਜਾਂ ਰੱਦ ਕੀਤੇ ਜਾਂਦੇ ਹਨ। ਚਿੱਠੀਆਂ, ਲਿਖਤਾਂ ਜਾਂ ਹੁਕਮੀ ਲਹਿਜੇ ਵਾਲੇ ਪੱਤਰਾਂ ਸਮੇਂ ਭਾਵੇ ਸ਼ਬੰਧਤ ਵਿਅਕਤੀ ਮੌਜੂਦ ਨਹੀਂ ਹੁੰਦਾ ਪਰੰਤੂ ਉਸ ਦੇ ਇਕ ਪੱਖੀ ਵਿਚਾਰਾਂ ਦਾ ਦੂਸਰਾ ਵਿਅਕਤੀ ਅੰਤਰਮੁੱਖੀ ਹੋ ਕੇ ਸੁਤੇਸਿੱਧ ਹੀ ਮੁਲਅੰਕਣ ਕਰਦਾ ਹੈ। ਇਸ ਤਰ੍ਹਾਂ ਜਿਥੇ ਉਹ ਦੂਸਰੇ ਦੇ ਵਿਚਾਰਾਂ ਨੂੰ ਸਮਝਣ ਦਾ ਯਤਨ ਕਰਦਾ ਹੈ ਉਥੇ ਦੂਸਰੇ ਦੀ ਸਖਸ਼ੀਅਤ ਦੇ ਹੋਰ ਪੱਖਾਂ ਤੋਂ ਵੀ ਜਾਣੂ ਹੋਣ ਦਾ ਯਤਨ ਕਰਦਾ ਹੈ।

ਵਿਚਾਰ-ਵਟਾਂਦਰੇ ਦਾ ਸਿੱਧਾ ਸਬੰਧ ਮਨੁੱਖੀ ਵਰਤਮਾਨ ਨਾਲ ਹੈ। ਭਾਵ ਇਕ ਮਨੁੱਖ ਦੂਸਰੇ ਨਾਲ ਬੋਲਦਿਆਂ, ਗੱਲਬਾਤ ਕਰਦਿਆਂ ਕਿਹੋ ਜਿਹਾ ਲਹਿਜ਼ਾ ਅਤੇ ਵਿਚਾਰ ਪ੍ਰਗਟਾਉਂਦਾ ਹੈ। ਐਰਿਕ ਬਰਨੀ ਵਿਚਾਰ-ਵਟਾਂਦਰੇ ਬਾਰੇ ਆਪਣੇ ਵਿਚਾਰ ਦਿੰਦਿਆਂ ਕਹਿੰਦਾ ਹੈ, ਇਹ ਦੋ ਜਾਂ ਦੋ ਤੋਂ ਵਧੇਰੇ ਲੋਕਾਂ ਦਾ ਸਮਾਜਿਕ ਵਰਤ ਵਰਤਾਵਾ ਹੈ ਜਿਹੜੇ ਕਿਸੇ ਨਾ ਕਿਸੇ ਪੜ੍ਹਾਅ ਤੇ ਇਕ ਦੂਸਰੇ ਦੇ ਸੰਪਰਕ ਵਿਚ ਆਉਂਦੇ ਰਹਿੰਦੇ ਹਨ।" ਵਿਚਾਰ-ਵਟਾਂਦਰੇ ਰਾਹੀਂ ਦੂਸਰਿਆਂ ਬਾਰੇ ਆਪਣੀ ਸਮਝ ਤਹਿ ਕਰਦੇ ਹਾਂ। ਇਸ ਨਾਲ ਅਸੀਂ ਮਨੁੱਖੀ ਰਿਸ਼ਤਿਆਂ ਅਤੇ ਉਹਨਾਂ ਵਿਚਲੀ ਸਾਂਝ ਨੂੰ ਸਰਲ ਰੂਪ ਵਿਚ ਸਮਝ ਸਕਦੇ ਹਾਂ। ਐਮ. ਸੀ. ਗਰੇਸਰ ਦਾ ਮੱਤ ਹੈ ਕਿ ਮਨੁੱਖੀ ਰਿਸ਼ਤੇ ਵਿਚਾਰਾਂ ਦੇ ਆਪਸੀ ਲੈਣ-ਦੇਣ ਤੇ ਨਿਰਭਰ ਕਰਦੇ ਹਨ। ਇਹ ਰਿਸਤੇ ਉਤਨਾ ਸਮਾਂ ਬਣੇ ਰਹਿੰਦੇ ਹਨ ਜਿੰਨ੍ਹਾਂ ਸਮਾਂ ਵਿਚਾਰਾਂ ਦਾ ਹਾਂ ਪੱਖੀ ਅਤੇ ਉਤਸ਼ਾਹਜਨ ਰੂਪ ਵਿਚ ਅਦਾਨ-ਪ੍ਰਦਾਨ ਬਣਿਆਂ ਰਹਿੰਦਾ ਹੈ। ਜਦ ਵੀ ਕੋਈ ਇਕ ਧਿਰ ਹਾਵੀ ਹੋਣ ਦਾ ਯਤਨ ਕਰਦੀ ਹੈ ਜਾਂ ਆਪਣੇ ਵਿਚਾਰ ਜਬਰੀ ਠੋਸਣ ਦੇ ਰੌਂਅ ਵਿਚ ਹੁੰਦੀ ਹੈ ਤਾਂ ਰਿਸ਼ਤਿਆਂ ਦਾ ਤਿੜਕਣਾ ਯਕੀਨੀ ਹੈ।

ਫਰਾਇਡ ਦਾ ਮੱਤ ਸੀ ਕਿ ਮਨੁੱਖੀ ਸਖਸ਼ੀਅਤ ਅੰਦਰ ਤਿੰਨ ਅੰਤਰ ਸਬੰਧਤ (Interelated) ਪਰੰਤੂ ਟਕਰਾਵੇਂ ਸੋਮੇ ਹਨ ਜਿਹੜੇ ਵਿਸ਼ੇਸ਼ ਕਿਸਮ ਦੇ ਵਰਤਾਅ ਨੂੰ ਉਤਸ਼ਾਹਤ ਕਰਦੇ ਹਨ, ਇਸ ਦੀ ਅਗਵਾਈ ਕਰਦੇ ਹਨ, ਇਸ ਨੂੰ ਚਲਾਂਉਂਦੇ ਹਨ।

ਮਨੋਵਿਗਿਆਨ ਦੇ ਪਿਤਾਮਾ ਫਰਾਇਡ ਦੇ ਸੰਕਲਪ ਅਤੇ ਪ੍ਰੀਭਾਸ਼ਾਵਾਂ ਮਨੋਵਿਗਿਆਨੀਆਂ ਨੂੰ ਛੱਡ ਕੇ ਆਮ ਲੋਕਾਂ ਦੀ ਸਮਝ ਤੋਂ ਕਾਫੀ ਦੂਰ ਹੋ ਜਾਂਦੀਆਂ ਹਨ। ਇਸ ਦਾ ਸਿਹਰਾ ਐਰਿਕ ਬਰਨੀ ਵਰਗੇ ਮਨੋਵਿਗਿਆਨੀਆਂ ਨੂੰ ਜਾਂਦਾ ਹੈ ਜਿੰਨ੍ਹਾ ਵਿਚਾਰ-ਵਟਾਂਦਰੇ ਦੀਆਂ ਸਰਲ ਵਿਧੀਆਂ ਰਾਹੀਂ ਇਸ ਨੂੰ ਸਮਝਣਾ ਸੌਖਾ ਕਰ ਦਿੱਤਾ ਹੈ। ਸਧਾਰਨ ਵਿਅਕਤੀ ਵੀ ਜਿਹੜਾ ਮਨੋਵਿਗਿਆਨ ਨੂੰ ਸਮਝਣ ਤੋਂ ਅਸਮਰਥ ਹੈ ਵਿਚਾਰ-ਵਟਾਂਦਰੇ ਰਾਹੀਂ ਸੋਚਣ ਲੱਗ ਪੈਂਦਾ ਹੈ ਕਿ ਕੁਝ ਮਨੁੱਖ ਉਸ ਨਾਲ ਅਜਿਹਾ ਵਰਤਾਓ ਕਿਉਂ ਕਰਦੇ ਹਨ।

ਵਿਚਾਰ-ਵਟਾਂਦਰੇ ਦੀ ਵਿੱਧੀ ਮਨੁੱਖੀ ਸਖਸ਼ੀਅਤ ਨੂੰ ਤਿੰਨ ਮੁੱਖ ਪੱਧਰਾਂ ਵਿਚ ਵੰਡਦੀ ਹੈ—ਬਚਕਾਨਾ, ਬਾਲਗ, ਅੰਤ-ਉਤਮ। ਵਿਅਕਤੀ ਦੂਸਰਿਆਂ ਨਾਲ ਬੋਲਚਾਲ ਕਰਦਿਆਂ ਜਾਂ ਵਰਤਦਿਆਂ ਉਪਰੋਕਤ ਤਿੰਨ ਕਿਸਮ ਦੇ ਵਿਵਹਾਰਾਂ ਦਾ ਪ੍ਰਦਰਸ਼ਣ ਕਰਦੇ ਹਨ। ਬਰਨੀ ਕਹਿੰਦਾ ਹੈ ਕਿ ਭਾਵੇਂ ਅਸੀਂ ਸਪੱਸ਼ਟ ਰੂਪ ਵਿਚ ਇਹਨਾਂ ਵਿਵਹਾਰਾਂ ਨੂੰ ਦੇਖ ਨਹੀਂ ਸਕਦੇ ਪਰੰਤੂ ਅਸੀਂ ਦੂਸਰੇ ਦੇ ਵਰਤਾਅ ਨੂੰ ਸਮਝ ਜਾਂ ਮਹਿਸੂਸ ਕਰ ਸਕਦੇ ਹਾਂ।

ਕਿਸੇ ਵੀ ਵਿਅਕਤੀ ਦੇ ਵਰਤਾਅ ਨੂੰ ਸਮਝਣ ਲਈ ਉਸ ਵਲੋਂ ਵਰਤੇ ਗਏ ਸ਼ਬਦ, ਬੋਲਚਾਲ ਦਾ ਲਹਿਜ਼ਾ ਚਿਹਰੇ ਦੇ ਹਾਵਭਾਵ, ਉਸ ਦੀ ਝਾਕਣੀ, ਉਸ ਵਲੋਂ ਬਣਾਏ ਪੋਜ਼ ਦਾ ਵਿਸ਼ਲੇਸ਼ਣ ਜ਼ਰੂਰੀ ਹੈ।

**1. ਬਚਕਾਨਾ ਸਖਸ਼ੀ ਪੱਧਰ**—ਇਸ ਕਿਸਮ ਦੀ ਸਖਸ਼ੀ ਪੱਧਰ ਵਾਲਾ ਵਿਅਕਤੀ ਬੱਚਿਆਂ ਵਰਗਾ ਵਿਵਹਾਰ



ਕਰਦਾ ਹੈ ਭਾਵ ਗੱਲ ਗੱਲ ਤੇ ਰੁਸ ਪੈਂਦਾ ਹੈ, ਦੂਸਰਿਆਂ ਤੇ ਵਧੇਰੇ ਨਿਰਭਰ ਕਰਦਾ ਹੈ, ਵਿਚਾਰ-ਵਟਾਂਦਰੇ ਸਮੇਂ ਆਪਣੇ ਵਿਚਾਰ ਨੂੰ ਵਿਸ਼ੇਸ਼ ਅਹਿਮੀਅਤ ਦੇ ਕੇ ਜ਼ਜਬਾਤੀ ਹੋ ਕੇ ਮੁਕਾਬਲੇ ਦੀ ਧਿਰ ਬਣ ਜਾਂਦਾ ਹੈ, ਆਪਣੀ ਖੁਦਗਰਜ਼ੀ ਦਾ ਵਖਾਲਾ ਕਰਦਾ ਹੈ। ਇਸ ਦੀਆਂ ਹੋਰ ਵਿਸਸ਼ਤਾਵਾਂ ਹਨ ਕਿ ਇਹ ਗੋਡੇ ਟੇਕੂ, ਅਧੀਨਗੀ ਕਬੂਲਣ ਵਾਲਾ, ਕਲਾਤਮਿਕ ਅਤੇ ਬਚਕਾਨਾ ਵਰਤਾਅ ਕਰਦਾ ਹੈ। ਅਜਿਹੇ ਵਿਅਕਤੀਆਂ ਪ੍ਰਤੀ ਕਈ ਕਿਸਮ ਦੇ ਵਿਸ਼ੇਸ਼ਣ ਵਰਤੇ ਜਾਂਦੇ ਹਨ ਜਿਸ ਤਰ੍ਹਾਂ ਭੋਲਾ, ਬੂਝੜ, ਖੁਸ਼ੀਆ, ਸਿਧੜ, ਸ਼ਕਾਇਤੀ ਆਦਿ।

**2. ਬਾਲਗ ਸਖਸ਼ੀ ਪੱਧਰ**—ਬਚਕਾਨਾ ਸਖਸ਼ੀਅਤ ਦੇ ਉਲਟ ਜਿਸ ਪੱਧਰ ਨਾਲ ਸਬੰਧਤ ਵਿਅਕਤੀ ਵਧੇਰੇ ਤਰਕਸ਼ੀਲ, ਸੂਝਵਾਨ ਪਕਰੋੜ, ਖੁਦ ਮੁਖਤਿਆਰ, ਬਾਹਰਮੁਖੀ ਸਮਝਦਾਰ, ਗੈਰ-ਜ਼ਜਬਾਤੀ ਅਤੇ ਗਿਣਤੀਆਂ ਮਿਣਤੀਆਂ ਤੇ ਅਧਾਰਤ ਸਖਸ਼ੀਅਤ ਦਾ ਪ੍ਰਗਟਾਵਾ ਕਰਦਾ ਹੈ। ਇਸ ਕਿਸਮ ਦੀ ਸਖਸ਼ੀਅਤ ਦਾ ਵਰਤਾਅ ਵਧੇਰੇ ਸੰਤੁਲਤ ਹੁੰਦਾ ਹੈ। ਇਸ ਤਰ੍ਹਾਂ ਦੀ ਸਖਸ਼ੀ ਪੱਧਰ ਕਾਰਨ ਲੱਭਣ ਵਾਲੀ, ਤੱਥਾਂ ਤੇ ਅਧਾਰਤ ਗੱਲਬਾਤ ਕਰਨ ਵਾਲੀ, ਠੀਕ-ਠੀਕ ਸੂਚਨਾ ਇੱਕਤਰ ਕਰਨ ਵਾਲੀ ਹੁੰਦੀ ਹੈ। ਇਹ ਸਾਰੀ ਮਨੁੱਖਤਾ ਨੂੰ ਇਕ ਸਾਰ ਅਤੇ ਯੋਗ ਸਮਝਦੀ ਹੈ।

**3. ਅਤਿ-ਉਤਮ ਸਖਸ਼ੀ ਪੱਧਰ** (Super-ego)-ਇਸ ਪੱਧਰ ਨਾਲ ਸਬੰਧਤ ਵਿਅਕਤੀ ਆਪਣੇ ਆਪ ਨੂੰ ਸਰਬਸ੍ਰੇਸ਼ਟ ਸਮਝਦਾ ਹੈ। ਹੁਕਮਾਨਾ ਲਹਿਜ਼ੇ ਵਿਚ ਗੱਲਬਾਤ ਕਰਦਾ ਹੈ। ਅਜਿਹੇ ਵਿਅਕਤੀ ਦੇ ਵਿਵਹਾਰ ਤੋਂ ਉਸ ਦੀ ਉਚਤਾ, ਪਕਰੋੜਤਾ, ਸਿਧਾਂਤਕਤਾ, ਪਾਲਣਹਾਰਤਾ ਜਾਂ ਦੂਸਰੇ ਨੂੰ ਸੇਧ ਦੇਣ ਵਾਲੀਆਂ ਪ੍ਰਵਿਰਤੀਆਂ ਜ਼ਾਹਰ ਹੁੰਦੀਆਂ ਹਨ। ਇਸ ਦਾ ਰਿਸ਼ਤਾ ਦੂਸਰੇ ਵਿਅਕਤੀਆਂ ਪ੍ਰਤੀ ਮਾਪੇ-ਬੱਚੇ, ਅਧਿਆਪਕ-ਵਿਦਿਆਰਥੀ, ਮਾਲਕ-ਮਜ਼ਦੂਰ ਅਫਸਰ-ਅਧੀਨ ਕਰਮਚਾਰੀ ਵਾਲਾ ਹੁੰਦਾ ਹੈ। ਸਪੱਸ਼ਟ ਹੈ ਕਿ ਉਹ ਦੂਸਰਿਆਂ ਨੂੰ ਬੱਚੇ ਹੀ ਸਮਝਦਾ ਹੈ, ਆਪਣੇ-ਆਪਨੂੰ ਸੁਘੜ ਸਿਆਣਾ, ਚਲਾਕ ਅਤੇ ਮਾਤ ਦੇਣ ਵਾਲਾ। ਅਜਿਹੀ ਸਖਸ਼ੀਅਤ ਦੂਸਰਿਆਂ ਨੂੰ ਮੱਤਾ ਦਿੰਦੀ, ਸੇਧ ਦਿੰਦੀ, ਹੁਕਮ ਦਿੰਦੀ ਜਾਂ ਅਲੋਚਨਾ ਕਰਦੀ ਦੇਖੀ ਜਾ ਸਕਦੀ ਹੈ।

ਇਸ ਸ਼ਖਸ਼ੀਅਤ ਦੇ ਅੱਗੇ ਦੋ ਅਹਿਮ ਪੱਖ ਹੁੰਦੇ ਹਨ—ਸਹਿਯੋਗੀ ਅਤੇ ਅਲੋਚਨਾਤਮਿਕ। ਸਹਿਯੋਗੀ ਸਖਸ਼ੀਅਤ ਦੂਸਰਿਆਂ ਲਈ ਪੂਰਕ ਦਾ ਰੋਲ ਅਦਾ ਕਰਦੀ ਹੈ ਅਤੇ ਹਾਂ-ਵਾਚਕ ਹੁੰਦੀ ਹੈ ਜਦੋਂ ਕਿ ਅਲੋਚਨਾਤਮਿਕ ਸ਼ਖਸ਼ੀਅਤ ਦੂਸਰਿਆਂ ਦੇ ਕੇਵਲ ਵਕਸ਼ ਕੱਢਣ, ਨਿੰਦਣ, ਨਫ਼ਰਤ ਕਰਨ ਆਦਿ ਦਾ ਨਾਂਹ-ਵਾਚਕ ਰੱਵਈਆ ਅਪਨਾਕੇ ਉਹਨਾਂ ਨੂੰ ਉਦਾਸੀਨ ਅਤੇ ਨਿਰਉਤਸ਼ਾਹਤ ਕਰਦੀ ਹੈ।

ਇਕ ਤੰਦਰੁਸਤ ਅਤੇ ਸੰਤੁਲਤ ਮਾਨਸਿਕਤਾ ਵਾਲਾ ਵਿਅਕਤੀ ਉਪਰੋਕਤ ਵਰਣਨ ਕੀਤੀਆਂ ਤਿੰਨੋਂ ਸਖਸ਼ੀਅਤਾਂ ਨਾਲ ਸੰਤੁਲਨ ਬਣਾਈ ਰਖਦਾ ਹੈ। ਉਹ ਹਰ ਇਕ ਦੇ ਲਹਿਜ਼ੇ ਅਤੇ ਵਿਚਾਰਾਂ ਦਾ ਅੰਤਰਮੁਖੀ ਮੁਲੰਕਣ ਕਰਕੇ ਸਵੈ ਉਸਾਰੀ ਕਰਦਾ ਹੈ।

**ਵਿਚਾਰ-ਵਟਾਂਦਰੇ ਦੀਆਂ ਕਿਸਮਾਂ—**

ਇਸ ਦੀਆਂ ਤਿੰਨ ਕਿਸਮਾਂ ਹਨ—ਖੁਲਾ ਵਿਚਾਰ-ਵਟਾਂਦਰਾ, ਇਕ ਪੱਖੀ ਜਾਂ ਅਨੁਪੂਰਕ, ਗੁਝਾ ਜਾਂ ਵਿਅੰਗਮਈ।

**ਖੁਲ੍ਹਾ-ਵਿਚਾਰ-ਵਟਾਂਦਰਾ**—ਅਜਿਹਾ ਵਟਾਂਦਰਾ ਹੈ ਜਿਸ ਵਿਚ ਉਤੇਜ਼ਕ (Stimvlent) ਅਤੇ ਪ੍ਰਤੀਕਰਮ (Response) ਇਕਸਾਰ ਕਿਰਿਆ ਕਰਦੇ ਹਨ। ਦੋਵੇਂ ਹਾਂ ਪੱਖੀ (Positive) ਭੂਮਿਕਾ ਅਪਨਾਉਂਦੇ ਅੰਤਕਿਰਿਆ ਕਰਦੇ ਹਨ। ਇਥੇ ਇਕ ਸਖਸ਼ੀ ਪੱਧਰ ਦੀ ਦੂਸਰੀ ਸਖਸ਼ੀ ਪੱਧਰ ਦਰਮਿਆਨ ਉਸਾਰੂ ਗੱਲਬਾਤ ਹੁੰਦੀ ਹੈ। ਦੋਵਾਂ ਵਿਚੋਂ ਕੋਈ ਵੀ ਹਾਵੀ ਰੋਲ ਅਦਾ ਨਹੀਂ ਕਰਦਾ। ਵਿਚਾਰਾਂ ਦਾ ਅਦਾਨ ਪ੍ਰਦਾਨ ਤਰਕ ਅਤੇ ਦਲੀਲ ਤੇ ਅਧਾਰਤ ਹੁੰਦਾ ਹੈ। ਇਕ ਦਲੀਲ ਦੂਸਰੀ ਨੂੰ ਬੌਧਿਕਤਾ ਅਤੇ ਤਰਕ ਦੇ ਅਧਾਰ ਤੇ ਮਾਤ ਦਿੰਦੀ ਹੈ। ਇਸ ਤਰ੍ਹਾਂ ਦਾ ਵਿਚਾਰ ਵਟਾਂਦਰਾ ਸਾਰੇ ਪੱਧਰਾਂ ਵਿਚਕਾਰ ਸੰਭਵ ਹੋ ਸਕਦਾ ਹੈ। ਨਾਲ ਇਹ ਵੀ ਸੰਭਵ ਹੈ ਕਿ ਸਖਸ਼ੀ ਪੱਧਰਾਂ ਦੀ ਕੋਈ ਬਣਤਰ ਕਿਸੇ ਨਾਲ ਵੀ ਤਾਲਮੇਲ ਦੁਆਰਾ ਪ੍ਰਭਾਵਤ ਹੋ ਸਕਦੀ ਹੈ। ਇਥੇ ਉਹ ਇਕ ਦੂਸਰੀ ਦੀਆਂ ਪੂਰਕ ਹੁੰਦੀਆਂ ਹਨ। ਭਾਵ ਬਾਲਗ-ਬਾਲਗ ਵਿਚਕਾਰ, ਬਾਲਗ-ਬਚਕਾਨਾ ਵਿਚਕਾਰ ਅਤਿ-ਉਤਮ ਬਚਕਾਨਾ ਜਾਂ ਬਾਲਗ ਵਿਚਕਾਰ ਵਿਚਾਰ-ਵਟਾਂਦਰਾ ਸਾਵੇਂ ਮਹੌਲ ਅੰਦਰ ਪੂਰਨ ਦਾ ਰੋਲ ਅਦਾ ਕਰਦਾ ਹੈ। ਪਰੰਤੂ ਕੁਝ ਖਾਸ ਤੱਥ ਵਿਚਾਰ ਅਧੀਨ ਲਿਆਂਦੇ ਜਾਣੇ ਜ਼ਰੂਰੀ ਹਨ। ਪੰਜਾਬੀ ਕਹਾਵਤਾਂ ਹਨ ਕਿ 'ਲਾਲ ਇਞਾਂਣੇ ਦੋਸਤੀ ਕਦੇ ਨਾਂ ਆਵੇ ਰਾਸ' ਅਤੇ 'ਹਾਣ ਨੂੰ ਹਾਣ ਪਿਆਰਾ' ਉਪਰੋਕਤ ਦੋਵਾਂ ਕਹਾਵਤਾਂ ਪਿਛੇ ਮਨੋਵਿਗਿਆਨਕ ਦਲੀਲਾਂ ਹਨ। ਭਾਵ ਬਚਕਾਨਾ ਅਤੇ ਬਾਲਗ ਦਰਮਿਆਨ ਤਾਲਮੇਲ ਦੀ ਸੰਭਾਵਨਾ ਕਾਫ਼ੀ ਘੱਟ ਹੁੰਦੀ ਹੈ ਜਦੋਂ ਕਿ ਬਾਲਗ ਤੇ ਬਾਲਗ ਵਿਚਕਾਰ ਵਧੇਰੇ। ਜੋਂਗਵੇਰਡ ਦਾ ਕਥਨ ਹੈ ਕਿ "ਜੋ ਕੁਝ

ਵੀ ਲੋਕਾਂ ਵਿਚਕਾਰ ਵਾਪਰਦਾ ਹੈ ਉਹ ਉਹਨਾਂ ਦੀਆਂ ਸਖਸ਼ੀ ਪੱਧਰਾਂ ਦੀ ਅਦਲਾ-ਬਦਲੀ ਹੀ ਹੈ।'' ਸੋ ਇਹ ਬਦਲੀ ਬਾਲਗ ਤੇ ਬਾਲਗ ਸਖਸ਼ੀਅਤਾਂ ਵਿਚ-ਕਾਰ ਵਧੇਰੇ ਸਾਂਵੀ ਰਹਿੰਦੀ ਹੈ ਤੇ ਇਥੇ ਖੁਲ੍ਹੇ ਵਿਚਾਰ-ਵਟਾਂਦਰੇ ਦੀ ਵਧੇਰੇ ਸੰਭਾਵਨਾ ਬਣੀ ਰਹਿੰਦੀ ਹੈ।

ਇਹ ਵੀ ਵਿਚਾਰ ਧਿਆਨ ਦੀ ਮੰਗ ਕਰਦਾ ਹੈ ਕਿ ਜਿਥੇ ਅਤਿ-ਉਤਮ ਸਖਸ਼ੀਅਤ (ਜੋ ਮਾਪੇ, ਅਧਿਆਪਕ ਜਾਂ ਮਾਲਕ ਆਦਿ) ਅਪਣਾ ਅਟੁਟ-ਵਿਚਾਰ ਪ੍ਰਵਾਹ ਜਾਰੀ ਰਖਦੀ ਹੈ ਤਾਂ ਅਧੀਨ ਸਖਸ਼ੀਅਤਾਂ ਦਾ ਵਿਕਾਸ ਰੁਕ ਜਾਂਦਾ ਹੈ ਜਾਂ ਇਹ ਉਹਨਾਂ ਦੇ ਵਿਕਾਸ ਵਿਚ ਰੁਕਾਵਟ ਬਣ ਜਾਂਦੀ ਹੈ।

**ਅਨੁਪੂਰਕ ਜਾਂ ਨਾਂਹ-ਵਾਚਕ ਵਿਚਾਰ-ਵਟਾਂਦਰਾ-** ਉਤੇਜਕ (Stimulent) ਅਤੇ ਪ੍ਰਤੀਕਰਮ (Response) ਵਿਚਕਾਰ ਸੰਤੁਲਨ ਨੂੰ ਵਿਗਾੜਦਾ ਹੈ। ਉਹਨਾਂ ਵਿਚਕਾਰ ਇਕਸੁਰਤਾ ਅਤੇ ਇਕਸਾਰਤਾ ਨੂੰ ਭੰਗ ਕਰਦਾ ਹੈ। ਇਕ ਸਖਸ਼ੀਅਤ ਦੂਸਰੀ ਤੋਂ ਪਰਾਪਤ ਨਹੀਂ ਕਰਦੀ ਤੇ ਬਿਨਾਂ ਅਸਰ ਰਹਿੰਦੀ ਹੈ। ਦੋਵਾਂ ਵਿਚ ਟਕਰਾ ਵਾਲੇ ਹਾਲਾਤ ਪੈਦਾ ਹੋ ਜਾਂਦੇ ਹਨ। ਅਜਿਹੇ ਸਮੇਂ ਅਧੀਨ ਸਖਸ਼ੀਅਤ ਅਤਿ-ਉਤਮ ਸਖਸ਼ੀਅਤ ਦੇ ਵਿਚਾਰਾਂ ਨੂੰ ਲਾਗੂ ਨਹੀਂ ਕਰੇਗੀ। ਵਿਚਾਰਾਂ ਦਾ ਲੈਣ-ਦੇਣ ਤਸੱਲੀਬਖਸ਼ ਨਹੀਂ ਹੁੰਦਾ ਹੈ। ਸਖਸ਼ੀਅਤਾਂ ਦੇ ਵਿਚਾਰਾਂ ਦੇ ਆਪਸੀ ਸੰਚਾਰ ਵਿਚ ਰੁਕਾਵਟ ਖੜੀ ਹੋ ਜਾਂਦੀ ਹੈ। ਲੜਾਈ ਝਗੜਾ ਜਾਂ ਨਰੋਏ, ਤਾਨੇ ਆਦਿ ਸ਼ਬਦਾਂ ਦੀ ਤਿੱਖੀ ਵਰਤੋਂ ਦਾ ਲਹਿਜ਼ਾ ਦੂਸਰੀ ਸਖ-ਸ਼ੀਅਤ ਅੰਦਰ ਤਿੱਖੀ ਵਿਰੋਧਤਾ ਪੈਦਾ ਕਰਦਾ ਹੈ। ਇਸ ਤਰ੍ਹਾਂ ਦੇ ਵਿਚਾਰ-ਵਟਾਂਦਰੇ ਸਮੇਂ ਦਲੀਲ ਦੀ ਕੋਈ ਅਹਿ-ਮੀਅਤ ਨਹੀਂ ਰਹਿੰਦੀ।

**ਵਿਅੰਗਮਈ ਜਾਂ ਗੁਪਤ ਵਿਚਾਰ-ਵਟਾਂਦਰਾ—** ਅਜਿਹੇ ਵਿਚਾਰ-ਵਟਾਂਦਰੇ ਸਮੇਂ ਦੋਹਰੇ ਅਰਥਾਂ ਵਾਲੇ ਸ਼ਬਦਾਂ ਦੀ ਭਰਮਾਰ ਹੁੰਦੀ ਹੈ। ਹਰ ਸੰਦੇਸ਼ ਜਾਂ ਵਿਚਾਰ ਦੋ ਜਾਂ ਦੋ ਤੋਂ ਵਧੇਰੇ ਅਰਥਾਂ ਵਿਚ ਲਪੇਟ ਕੇ ਦਿੱਤਾ ਜਾਂਦਾ ਹੈ। ਸਤਿਹੀ ਪੱਧਰ ਤੇ ਇਹ ਬਾਲਗ ਸਖਸ਼ੀ ਪੱਧਰ ਦਾ ਭੁਲੇਖਾ ਖੜਾ ਕਰਦਾ ਹੈ ਪਰੰਤੂ ਮਨੋਵਿਗਿਆਨਿਕ ਪੱਧਰ ਤੋਂ ਇਸ ਵਿਚਾਰ ਪ੍ਰਵਾਹ ਅੰਦਰ ਗੁਝੇ ਅਰਥ ਲੁਕੇ ਹੋਣ ਕਾਰਨ ਅਸਲੀਅਤ ਛੁਪੀ ਰਹਿੰਦੀ ਹੈ। ਇਸ ਤਰ੍ਹਾਂ ਦਾ ਪ੍ਰਵਾਹ ਅੰਤਰ ਮਨੁੱਖੀ ਸਬੰਧਾਂ ਅੰਦਰ ਤਿੜਕਣ ਪੈਦਾ ਕਰਦਾ ਹੈ। ਉਤਮ ਪੱਧਰ ਦੀ ਸਖਸ਼ੀਅਤ ਦੀ ਅਜਿਹੀ ਸ਼ਬਦਾਵਲੀ ਕਈ ਵਾਰ ਅਧੀਨ ਸਖਸ਼ੀਅਤ ਅੰਦਰ ਗੁੱਸਾ ਪੈਦਾ ਕਰਦੀ ਹੈ। ਇਸ ਤਰ੍ਹਾਂ ਭਰੋਸੇਯੋਗਤਾ ਭੰਗ ਹੁੰਦੀ ਹੈ। ਉਦਾਹਰਣ ਵਜੋਂ ਇਕ ਪਤਨੀ ਪਤੀ ਵਾਸਤੇ ਮੇਜ਼ ਉਪਰ ਖਾਣਾ ਪਰੋਸ ਲਈ ਤਿਆਰ ਹੈ। ਧੂੜ ਨਾਲ ਭਰੇ ਮੇਜ਼ ਉਪਰ ਪਤੀ ਉਂਗਲਾ ਨਾਲ ਕੁਝ ਉਕਰਦਾ ਹੈ ਜਿਸ ਵਿਚ ਪਤਨੀ ਦੀ ਵਿਅੰਗਮਈ ਪ੍ਰਸ਼ੰਸਾ ਹੈ। ਪਰੰਤੂ ਅਸਲ ਇਸ਼ਾਰਾ ਮੇਜ਼ ਦੇ ਸਾਫ਼ ਨਾਂ ਹੋਣ ਵੱਲ ਹੈ। ਭਾਵ ਉਸ ਦੀ ਲੇਖਣੀ ਦੋਹਰੇ ਅਰਥ ਰਖਦੀ ਹੈ।

ਪੂਰਕ ਜਾਂ ਖੁਲ੍ਹਾ ਵਿਚਾਰ-ਵਟਾਂਦਰਾ ਸਖਸ਼ੀ ਤਬਦੀ-ਦੀਆਂ ਲਈ ਵਧੇਰੇ ਮਹੱਤਵ ਰਖਦਾ ਹੈ। ਬਾਲਗ ਸਖਸ਼ੀ ਪੱਧਰ ਤੇ ਬਾਲਗ ਸਖਸ਼ੀ ਪੱਧਰਾਂ ਵਿਚਕਾਰ ਵਿਚਾਰ-ਵਟਾਂਦਰਾ ਵਧੇਰੇ ਪ੍ਰਭਾਵਸ਼ਾਲੀ ਅਤੇ ਹਾਂ-ਵਾਚਕ ਅੰਤਰਕਿਰਿਆ ਹੁੰਦੀ ਹੈ। ਅਤਿ-ਉਤਮ ਸਖਸ਼ੀਅਤ ਆਪਣੇ ਪ੍ਰਭਾਵਾਂ ਨੂੰ ਪੂਰਕ ਬਣਾ ਸਕਦੀ ਹੈ ਭਾਵ ਦੂਸਰੀਆਂ ਅਧੀਨ ਸਖਸ਼ੀਅਤਾਂ ਤੇ ਆਪਣਾ ਅਸਰ ਛੱਡ ਸਕਦੀ ਹੈ ਪਰੰਤੂ ਕੁਝ ਖਾਸ ਹੀ ਅਜਿਹਾ ਹੋ ਸਕਦਾ ਹੈ। ਇਹਨਾਂ ਦੇ ਪ੍ਰਭਾਵ ਲਈ ਤਕਨੀਕ (Play way method) ਵਧੇਰੇ ਕਾਰਗਰ ਸਿੱਧ ਹੋਵੇਗਾ। ਜਿਸ ਤਰ੍ਹਾਂ ਗਿਣਤੀ ਸਿਖਣ ਲਈ ਗਿਣਤੀ ਨਾਲ ਸਬੰਧਤ ਖੇਡਾਂ, ਬੁਧੀ ਦੇ ਵਿਕਾਸ ਲਈ ਵੱਖ-ਵੱਖ ਵੰਨਗੀਆਂ ਦੀਆਂ ਬੁਝਾਰਤਾਂ ਅਮਨ ਗਿਆਨ ਵਾਸਤੇ ਇਤਿਹਾਸਿਕ ਵਾਰਾਂ ਜਾਂ ਕਹਾਣੀਆਂ।

ਸੰਤੋਖਜਨਕ ਵਿਚਾਰ-ਵਟਾਂਦਰੇ ਲਈ ਉਤਸ਼ਾਹ ਕਰਨ ਲਈ ਕੁਝ ਵਿਸ਼ੇਸ਼ ਡੰਗ ਤਰੀਕੇ ਵੀ ਅਪਣਾਏ ਜਾ ਸਕਦੇ ਹਨ। ਕਿਸੇ ਕੰਮ ਦੀ ਪੂਰਤੀ ਤੋਂ ਬਾਅਦ ਥਾਪੀ ਦੇਣੀ ਜਾਂ ਪ੍ਰਸੰਸਾ ਕਰਨਾ। ਜਾਂ ਲਿਖਤੀ ਸ਼ਾਬਾਸ, ਜਾਂ ਕੋਈ ਇਨਾਮ ਬਗੈਰਾ ਦੇਣਾ ਆਦਿ। ਹੱਲਾਸ਼ੇਰੀ ਜਾਂ ਉਤਸ਼ਾਹਤ (stim-ulent) ਕਰਨ ਲਈ ਦੋ ਢੰਗ ਮੁੱਖ ਹਨ ਭਾਵ ਸ਼ਰਤਾਂ ਅਧੀਨ ਇਨਾਮ ਦੇਣਾ ਜਾਂ ਸ਼ਰਤ-ਰਹਿਤ ਇਨਾਮ ਦੇਣਾ। ਪਹਿਲੀ ਕਿਸਮ ਉਥੇ ਵਰਤੀ ਜਾਂਦੀ ਹੈ ਜਿਥੇ ਕੰਮ ਦੀ ਪੂਰਤੀ ਗੈਰ-ਯਕੀਨੀ ਹੋਵੇ। ਪਰੰਤੂ ਦੂਸਰੀ ਕਿਸਮ ਉਥੇ ਵਰਤੀ ਜਾਂਦੀ ਹੈ ਜਿਥੇ ਕੰਮ ਸੁਖਾਲਾ ਅਤੇ ਕਰਤਾ ਉਸ ਨੂੰ ਪੂਰਨ ਦੀ ਸਮਰੱਥਾ ਰਖਦਾ ਹੈ। ਸ਼ਰਤ-ਰਹਿਤ ਉਤੇਜਨਾ ਹਰ ਕੰਮ ਤੋਂ ਬਾਅਦ ਕਰਤਾ ਲਈ ਕੋਈ ਤਰੱਕੀ, ਸ਼ਾਬਾਸ ਜਾਂ ਕੋਈ ਇਨਾਮ ਦੇ ਕੇ ਅਗਲੇ ਹੋਰ ਅਗਲੇਰੇ ਕੰਮ ਲਈ ਉਤਸ਼ਾਹਤ ਕਰਨਾ ਹੈ। ਪਰੰਤੂ ਸ਼ਰਤ ਅਧੀਨ ਉਸ ਸਮੇਂ ਤੱਕ ਕੋਈ ਤਰੱਕੀ ਜਾਂ ਸ਼ਾਬਾਸ ਨਹੀਂ ਮਿਲਦੀ ਜਦ ਤੱਕ ਦਿੱਤੇ ਗਏ ਕੰਮ ਦੀ ਪੂਰਤੀ ਨਹੀਂ ਹੁੰਦੀ। ਭਾਵ ਬੱਚੇ ਉਪਰ ਸ਼ਰਤ ਲਾ ਦੇਣ ਕਿ ਜੇ ਉਹ ਫਲਾਂਅ ਕਲਾਸ 'ਚੋਂ 80% ਨੰਬਰ ਲਵੇਗਾ ਤਾਂ ਹੀ ਨਵਾਂ ਸਾਈਕਲ ਮਿਲੇਗਾ ਜਾਂ ਕਰਮਚਾਰੀ ਨੂੰ ਆਪਣੀ ਖਾਸ ਯੋਗਤਾ (ਨਿਰਧਾਰਤ) ਦਿਖਾਉਣ ਤੇ ਹੀ ਤਰੱਕੀ ਮਿਲੇਗੀ ਆਦਿ। ਸੋ ਇਸ ਤਰ੍ਹਾਂ ਵਿਚਾਰ-ਵਟਾਂਦਰੇ ਦਾ ਸਖਸ਼ੀਅਤ ਦੇ ਵਿਕਾਸ ਲਈ ਖਾਸ ਮਹੱਤਵ ਹੈ।





# ਜਦੋਂ ਮੁੰਡਾ ਕੁੜੀ ਬਣ ਗਿਆ

□ਡਾ: ਜੀਵਨਜੋਤ ਐਮ. ਐਸ.

ਆਮ ਤੌਰ ਤੇ ਕੁਦਰਤੀ ਵਰਤਾਰੇ ਨੇਮਬੱਧ ਤੇ ਲੈਅ-ਬੱਧ ਹੁੰਦੇ ਹਨ। ਪਰ ਕਈ ਵਾਰ ਮੌਕਾ ਮੇਲ ਵਜੋਂ ਅਜਿਹੀਆਂ ਘਟਨਾਵਾਂ ਵਾਪਰ ਜਾਂਦੀਆਂ ਜੋ ਰਹੱਸਮਈ ਲਗਦੀਆਂ ਹਨ। ਅਣ-ਇੱਛਤ ਹੋਣ ਕਾਰਣ ਉਹ ਮਨੁੱਖ ਲਈ ਕਰੋਪੀ ਵੀ। ਜਿਵੇਂ ਭੁਚਾਲ, ਤਾਰਿਆਂ ਦਾ ਟੁੱਟਣਾ, ਹੀਜੜੇ ਦਾ ਜਨਮ। ਖੈਰ ਇਹ ਖਬਰ ਸਭ ਨੇ ਪੜ੍ਹੀ ਹੋਵੇਗੀ ਕਿ ਨੀਲਮ ਕੁਮਾਰੀ ਨਾਂ ਦੀ ਲੜਕੀ ਅਪਰੇਸ਼ਨ ਤੋਂ ਬਾਅਦ ਨੀਲਮ ਕੁਮਾਰ ਬਣ ਗਿਆ ਹੈ। ਜਾਂ ਇਸ ਦੇ ਉਲਟ ਲੜਕੇ ਦੇ ਅਪਰੇਸ਼ਨ ਬਾਅਦ ਕੁੜੀ ਬਣਨ ਦੀ ਗੱਲ। ਅਜਿਹੀਆਂ ਖਬਰਾਂ ਪਿੱਛੇ ਵਿਗਿਆ-ਨਕ ਸੱਚਾਈ ਕੀ ਹੈ ? ਆਓ ਦੇਖੀਏ।

ਆਦਮੀ ਤੇ ਔਰਤ ਦੇ ਮੇਲ ਦੌਰਾਨ ਮਰਦ ਦਾ ਸ਼ੁਕਰਾਣੂੰ ਤੇ ਔਰਤ ਦਾ ਅੰਡਾ ਮਿਲ ਕੇ ਇਕ ਨਵਾਂ ਸੈੱਲ ਬਣਾਉਂਦੇ ਹਨ ਜਿਨ੍ਹਾਂ ਤੋਂ ਨਵੇਂ ਬੱਚੇ ਦੀ ਸਿਰਜਣਾ ਹੁੰਦੀ ਹੈ। ਸਰੀਰ ਦੇ ਸੈੱਲਾਂ ਵਿਚ ਕੁਝ ਧਾਗਿਆਂ ਵਰਗੀਆਂ ਮਹੀਨ ਰਚਨਾਵਾਂ ਹੁੰਦੀਆਂ ਹਨ ਜਿਨ੍ਹਾਂ ਨੂੰ ਕ੍ਰੋਮੋਸੋਮ (Chromo-some ਕਿਹਾ ਜਾਂਦਾ ਹੈ। ਜੀਨਜ਼ ਇਨ੍ਹਾਂ ਕ੍ਰੋਮੋਸੋਮਜ਼ ਉਪਰ ਮਾਲਾ ਦੇ ਮਣਕਿਆਂ ਵਾਂਗ ਲਗੇ ਹੁੰਦੇ। ਪਰ ਜੀਵ ਵਿਚ ਕ੍ਰੋਮੋਸੋਮਜ਼ ਦੀ ਇਕ ਨਿਸ਼ਚਿਤ ਗਿਣਤੀ ਹੁੰਦੀ ਹੈ ਅਤੇ ਇਹ ਜੋੜਿਆਂ ਵਿਚ ਹੁੰਦੇ ਹਨ। ਦੋਨਾਂ ਮਾਪਿਆਂ ਵਲੋਂ ਕ੍ਰੋਮੋਸੌਮਜ਼ ਦਾ ਇਕ ਇਕ ਸੈੱਟ ਪ੍ਰਾਪਤ ਹੁੰਦਾ ਹੈ। ਜਿਨ੍ਹਾਂ ਨੂੰ ਮਿਲ ਕੇ ਕਰੋਮੋਸੋਮਜ਼ ਦੀ ਗਿਣਤੀ ਜੋੜਿਆਂ ਵਿਚ ਹੋ ਜਾਂਦੀ ਹੈ। ਉਦਾਹਰਣ ਵਜੋਂ ਮਨੁੱਖ ਵਿਚ 23 ਜੋੜੇ ਭਾਵ 46 ਕ੍ਰੋਮੋਸੋਮਜ਼ ਹੁੰਦੇ ਹਨ। ਇਹ 23 ਕ੍ਰੋਮੋਸੋਮਜ਼ ਜੋੜੇ ਵਿਚ ਪਿਤਾ ਵਲੋਂ, 23 ਮਾਤਾ ਵਲੋਂ ਪ੍ਰਾਪਤ ਹੁੰਦੇ ਹਨ। ਆਦਮੀ ਦੇ ਲਿੰਗ ਕ੍ਰੋਮੋਸੋਮਜ਼ ਜੋੜੇ ਵਿਚ ਇਕ ਲੰਮੇ ਆਕਾਰ ਦਾ X ਕ੍ਰੋਮੋਸੋਮਜ਼ ਹੁੰਦਾ ਅਤੇ ਦੂਸਰਾ ਛੋਟੇ Y ਕ੍ਰੋਮੋਸੋਮਜ਼ ਹੁੰਦਾ ਹੈ। ਔਰਤ ਦੇ ਲਿੰਗ ਕ੍ਰੋਮੋਸੋਮਜ਼ ਦੋਨੋਂ ਬਰਾਬਰ ਲੰਬਾਈ ਦੇ X ਨਾਂ ਨਾਲ ਜਾਣੇ ਜਾਂਦੇ ਹਨ। ਕ੍ਰੋਮੋਸੋਮਜ਼ ਉਪਰ ਲੱਗੇ ਜੀਨਜ਼ ਦੀ ਗਿਣਤੀ ਹਜ਼ਾਰਾਂ ਵਿਚ ਹੁੰਦੀ ਹੈ। ਅੰਦਾਜ਼ਾ ਹੈ ਕਿ ਮਨੁੱਖ ਵਿਚ ਵੱਖ ਵੱਖ ਗੁਣਾਂ ਲਈ 40,000 ਦੇ ਲਗਪਗ ਜੀਨਜ਼ ਹਨ। ਮਾਂ-ਬਾਪ ਤੋਂ ਪ੍ਰਾਪਤ ਹੋਏ ਇਹ ਜੀਨਜ਼ ਹੀ ਸੰਤਾਨ ਵਿਚ ਗੁਣਾਂ ਨੂੰ ਨਿਰਧਾਰਤ ਕਰਦੇ ਹਨ।

**ਮੁੱਢਲਾ ਸੈੱਲ ਕਿਵੇਂ ਬਣਦਾ ਹੈ**—ਜਦ ਪੁਰਸ਼ ਦਾ ਸ਼ੁਕਰਾਣੂੰ ਤੇ ਔਰਤ ਦਾ ਅੰਡਾ ਆਪਸ ਵਿਚ ਮਿਲਦੇ ਹਨ ਤਾਂ ਉਸ ਵਿਚ 46 ਜੋੜੇ ਕ੍ਰੋਮੋਸੋਮਜ਼ ਨਹੀਂ ਹੁੰਦੇ ਸਗੋਂ 26 ਜੋੜੇ ਹੀ ਰਹਿੰਦੇ ਹਨ। ਸ਼ੁਕਰਾਣੂੰ ਸਾਰੇ ਜੋੜਿਆਂ ਦਾ ਇਕ ਹਿੱਸਾ ਤੇ ਅੰਡੇ ਦੇ ਸਾਰੇ ਜੋੜਿਆਂ ਦਾ ਇਕ ਹਿੱਸਾ ਰਲ ਜਾਂਦੇ ਹਨ। ਇਉਂ ਇਕ ਨਵਾ ਸੈੱਲ ਹੋਂਦ ਵਿਚ ਆਉਂਦਾ ਹੈ। ਜਿਸ ਦੇ ਕਰੋਮੋਸੋਮਜ਼ ਜੋੜੇ ਦੀ ਗਿਣਤੀ ਓਨੀ ਹੀ ਹੁੰਦੀ ਹੈ। ਪਰ ਗੁਣ ਬਦਲ ਜਾਦੇ ਹਨ। ਜਿਸ ਵਿਚ ਮਾਂ ਤੇ ਬਾਪ ਦੇ ਗੁਣਾਂ ਦਾ ਸੁਮੇਲ ਹੁੰਦਾ ਹੈ। ਔਰਤ ਦੇ ਲਿੰਗ ਕ੍ਰੋਮੋਸੋਮਜ਼ ਵਿਚੋਂ ਇਕ ਐਕਸ ਅਤੇ ਮਰਦ ਦੇ ਲਿੰਗ ਕ੍ਰੋਮੋਸੋਮਜ਼ ਵਿਚ ਕਦੇ ਐਕਸ ਤੇ ਕਦੇ ਵਾਈ ਆਪਸ ਵਿਚ ਮਿਲਦੇ ਹਨ। ਜੇ ਮਰਦ ਦਾ ਐਕਸ ਕ੍ਰੋਮੋਸੋਮਜ਼ ਆ ਜਾਏ ਤਾਂ ਨਵੇਂ ਸੈੱਲ ਦੇ ਦੋਵੇਂ ਐਕਸ ਹੋ ਜਾਂਦੇ ਹਨ ਤੇ ਬੱਚਾ ਲੜਕੀ ਹੋਵੇਗੀ ਜੇ ਸ਼ੁਕਰਾਣੂੰ ਵਿਚੋਂ ਵਾਈ ਦਾ ਮਿਲਾਪ ਹੋਵੇ ਤਾਂ ਨਵੇਂ ਸੈੱਲ ਵਿਚ ਇਕ ਐਕਸ ਤੇ ਇਕ ਵਾਈ ਹੋਵੇਗਾ ਤੇ ਬੱਚਾ ਲੜਕਾ ਬਣ ਜਾਵੇਗਾ। ਇਹ ਨਿਯਮ ਕੁਦਰਤ ਵਿਚ ਬਿਨਾਂ ਰੋਕ ਟੋਕ ਤਕਰੀਬਨ ਬਰਾਬਰ ਤੇ ਚਲਦਾ ਹੈ ਜਾਨੀ ਅੱਧੇ ਬੱਚੇ ਲੜਕੀਆਂ ਅਤੇ ਅੱਧੇ ਬੱਚੇ ਲੜਕੇ ਹੁੰਦੇ ਹਨ। ਪਰ ਕੁਦਰਤ ਦੇ ਇਸ ਨਿਯਮ ਵਿਚ ਕਦੇ ਭੰਗਣਾ ਪੈ ਜਾਂਦੀ ਹੈ।

(ੳ) ਜਿਵੇਂ ਦੋਵੇਂ ਧਿਰਾਂ ਦੇ ਕ੍ਰੋਮੋਸੋਮਜ਼ ਅੱਡ ਨਾ ਹੋ ਸਕਣ ਤਾਂ ਆਪਸ ਵਿਚ ਜੁੜੇ ਹੋਏ ਬੱਚੇ ਪੈਦਾ ਹੁੰਦੇ ਹਨ।

(ਅ) ਜੇ ਦੋ ਧਿਰਾਂ ਦਾ ਇੱਕ-ਇੱਕ ਕ੍ਰੋਮੋਸੋਮਜ਼ ਆ ਕੇ ਅੰਡੇ ਨਾਲ ਮਿਲਦਾ ਹੈ ਅਤੇ ਉਹ ਅੰਡਾ ਦੋ ਹਿੱਸਿਆ ਵਿਚ ਵੰਡਿਆ ਜਾਵੇ ਤਾਂ ਦੋ ਬੱਚੇ ਬਣਨੇ ਸ਼ੁਰੂ ਹੋ ਜਾਂਦੇ ਹਨ। ਇਹੋ ਜਿਹੇ ਬੱਚੇ ਆਪਣੇ ਰੰਗ ਰੂਪ ਵਿਚ ਇਕੋ ਜਿਹੇ ਹੋਣਗੇ ਯਾਨੀ ਜੌੜੇ ਭਰਾ ਜਾਂ ਜੌੜੀਆਂ ਭੈਣਾਂ।

(ੲ) ਦੋਵੇਂ ਧਿਰਾ ਦੇ 23 ਕ੍ਰੋਮੋਸੋਮਜ਼ ਜੋੜੇ ਤਾਂ ਠੀਕ ਤਰ੍ਹਾਂ ਵੰਡੇ ਜਾਣ ਪਰ ਕ੍ਰੋਮੋਸੋਮਾਂ ਦਾ ਜੋੜਾ ਠੀਕ ਨਾ ਵੰਡਿਆ ਜਾਵੇ ਤਾਂ ਇਨ੍ਹਾਂ ਦੀ ਤਰਤੀਬ ਇਸ ਤਰ੍ਹਾਂ ਹੋਵੇਗੀ। ਜੇ X ਅਤੇ Y ਕ੍ਰੋਮੋਸੋਮ ਮਿਲਣ ਤਾਂ ਲੜਕਾ ਪੈਦਾ ਹੁੰਦਾ ਹੈ ਤੇ X ਤੇ X ਮਿਲਣ ਤਾਂ ਲੜਕੀ ਪੈਦਾ ਹੁੰਦੀ ਹੈ।

ਬੱਚੇ ਦੇ ਜ਼ਿੰਦਾ ਰਹਿਣ ਲਈ X ਕ੍ਰੋਮੋਸੋਮ ਹੋਣਾ

ਜ਼ਰੂਰੀ ਹੈ ਬਾਕੀ XXY ਤੇ XXX ਆਦਿ ਤਰਤੀਬ ਵਾਲੇ ਬੱਚੇ ਹੀ ਉਹ ਬੱਚੇ ਹਨ ਜਿਨ੍ਹਾਂ ਵਿਚ ਦੋਹਾਂ ਧਿਰਾਂ ਦੇ ਕ੍ਰੋਮੋਸੋਮਾਂ ਦੇ ਇਕ ਇਕ ਤੋਂ ਵੱਧ ਗਿਣਤੀ ਵਿਚ ਮਿਲਣ ਨਾਲ ਜਨਮ ਸਮੇਂ ਬੱਚੇ ਦੇ ਲਿੰਗ ਬਾਰੇ ਭੁਲੇਖਾ ਖੜ੍ਹਾ ਹੁੰਦਾ ਹੈ ਅਤੇ ਬਾਅਦ ਵਿਚ ਡਾਕਟਰੀ ਮੁਆਇਨੇ ਉਪਰੰਤ ਬੱਚੇ ਦੇ ਅੰਦਰੂਨੀ ਅੰਗਾਂ ਵਿਚ ਇਸਤਰੀ ਜਾਂ ਪੁਰਸ਼ ਅੰਗਾਂ ਦੀ ਨੇੜਤਾ ਅਨੁਸਾਰ ਬਾਹਰਲੇ ਲਿੰਗ ਵਿਚ ਸਰਜਰੀ ਨਾਲ ਪ੍ਰੀਵਰਤਨ ਕਰ ਦਿੱਤਾ ਜਾਂਦਾ ਹੈ ਤੇ ਇਉਂ ਬੱਚੇ ਦੇ ਲਿੰਗ ਪ੍ਰੀਵਰਤਨ ਦੀ ਖਬਰ ਉੱਡ ਜਾਂਦੀ ਹੈ।

ਕਈ ਵਾਰ ਬੱਚੇ ਵਿਚ ਦੋਹਾਂ ਦੇ ਲਿੰਗ ਕ੍ਰੋਮੋਸੋਮਜ਼ ਪਾਏ ਜਾਂਦੇ ਹਨ ਜਿਸ ਵਿਚ ਮੁੰਡੇ ਤੇ ਕੁੜੀ ਦੋਹਾਂ ਦੇ ਅੰਗ ਹੁੰਦੇ ਹਨ। ਪ੍ਰੰਤੂ ਅਜਿਹਾ ਦੇਖਣ ਵਿਚ ਬਹੁਤ ਘੱਟ ਆਇਆ ਹੈ।

ਜਿਹਨਾਂ ਬੱਚਿਆਂ ਵਿਚ Y ਕ੍ਰੋਮੋਸੋਮਜ਼ ਹੁੰਦਾ ਹੈ ਪਰ ਉਹ ਦੋ X-X ਹੋਣ ਕਾਰਣ ਬਾਹਰੀ ਤੌਰ ਤੇ ਲੜਕੀ ਨਾਲ ਮਿਲਦੇ ਹਨ। ਵੱਡੇ ਹੋਣ ਤੇ ਉਹਨਾਂ ਵਿਚ ਜਨਾਨਾ ਅੰਗਾਂ ਦੀ ਅਣਹੋਂਦ ਤੇ ਮਰਦਾਨਾ ਅੰਗਾਂ ਦੀ ਅਣਹੋਂਦ ਸਾਬਤ ਹੁੰਦੀ ਹੈ। ਬਚਪਨ ਤੋਂ ਬਾਹਰੀ ਤੌਰ ਤੇ ਲੜਕੀ ਵਾਂਗ ਹੁੰਦੀ ਹੈ ਪਰ ਡਾਕਟਰੀ ਜਾਂਚ ਤੋਂ ਪਤਾ ਚਲਦਾ ਹੈ ਕਿ ਅਸਲ ਵਿਚ ਅੰਦਰੂਨੀ ਅੰਗ ਮਰਦਾਵੇਂ ਹਨ। ਸੋ ਬਾਹਰੀ ਅੰਗਾਂ ਨੂੰ ਅੰਦਰੂਨੀ ਅੰਗਾਂ ਮੁਤਾਬਕ ਕਰ ਦਿੱਤਾ ਜਾਂਦਾ ਹੈ।

ਦੂਸਰੇ ਪਾਸੇ ਕੁਝ ਬੱਚੇ ਅਜਿਹੇ ਹੁੰਦੇ ਹਨ ਜਿਹਨਾਂ ਵਿਚ ਦੋਹਾਂ ਦੇ ਅੰਗ ਹੀ ਵਿਕਸਤ ਨਹੀਂ ਹੁੰਦੇ। ਸਰੀਰਕ ਤੌਰ ਤੇ ਠੀਕ ਹੁੰਦਿਆਂ ਵੀ ਉਹਨਾਂ ਦੇ ਜਨਨ ਅੰਗ ਬੱਚਾ ਪੈਦਾ ਕਰਨ ਦੇ ਕਾਬਲ ਨਹੀਂ ਹੁੰਦੇ। ਇਹ ਹੀਜੜੇ ਹੁੰਦੇ ਹਨ, ਇਹਨਾਂ ਦੀ ਬਾਹਰੀ ਦਿਖ ਕਈ ਵਾਰ ਮਰਦਾਵੀਂ ਤੇ ਕਈ ਵਾਰ ਜਨਾਨੀ ਹੁੰਦੀ ਹੈ। ਅਜਿਹੇ ਬੱਚੇ ਨੂੰ ਮਾਨਸਿਕ ਤੌਰ ਤੇ ਤਿਆਰ ਕਰਕੇ ਸਵੈ-ਨਿਰਭਰ ਬਣਾਉਣਾ ਚਾਹੀਦਾ ਹੈ ਤਾਂ ਕਿ ਉਹ ਵਿਆਹੁਤਾ ਜ਼ਿੰਦਗੀ ਤੇ ਬੱਚਿਆਂ ਤੋਂ ਬਿਨਾਂ ਜ਼ਿੰਦਗੀ ਬਸਰ ਕਰ ਸਕੇ।

ਇਸ ਤਰ੍ਹਾਂ ਜੇ ਕੁਦਰਤ ਕ੍ਰੋਮੋਸੋਮ ਦੀ ਸਹੀ ਵੰਡ ਕਰਦੀ ਹੈ (ਕੁਦਰਤ ਤੋਂ ਭਾਵ ਕਿਸੇ ਦੈਵੀ ਸ਼ਕਤੀ ਤੋਂ ਨਹੀਂ ਲਿਆ ਜਾਣਾ ਚਾਹੀਦਾ) ਤਾਂ ਇਹ ਬੱਚਾ ਲੜਕਾ ਜਾਂ ਲੜਕੀ ਹੀ ਹੋਵੇਗਾ। ਇਹ ਸਬੱਬ ਹੀ ਹੁੰਦਾ ਹੈ ਜੇ ਕ੍ਰੋਮੋਸੋਮ ਠੀਕ ਅਨੁਪਾਤ ਵਿਚ ਹਨ ਭਾਵ ਲੜਕੇ ਦੇ XY ਤੇ ਲੜਕੀ ਦੇ XX ਹੋਣ ਤਾਂ ਦੁਨੀਆਂ ਦਾ ਕੋਈ ਵੀ ਡਾਕਟਰ ਕਿਸੇ ਵੀ ਤਰੀਕੇ ਜਾਂ ਅਪ੍ਰੇਸ਼ਨ ਨਾਲ ਲੜਕੇ ਨੂੰ ਲੜਕੀ ਤੇ ਲੜਕੀ ਨੂੰ ਲੜਕੇ ਵਿਚ ਤਬਦੀਲ ਨਹੀਂ ਕਰ ਸਕਦਾ। ਇਹ ਸਿਰਫ ਉਨ੍ਹਾਂ ਕੇਸਾਂ ਵਿਚ ਹੀ ਹੁੰਦਾ ਹੈ ਜਿਨ੍ਹਾਂ ਵਿਚ ਕ੍ਰੋਮੋਸੋਮਜ਼ ਦੀ ਬੇ-ਤਰਤੀਬੀ ਕਾਰਣ ਹੋਈ ਗਲਤੀ ਨੂੰ ਡਾਕਟਰੀ ਤੌਰ ਤੇ ਸੁਧਾਰਨ ਦਾ ਯਤਨ ਕੀਤਾ ਜਾਂਦਾ ਹੈ ਤੇ ਬੱਚੇ ਦੇ ਅੰਦਰਲੇ ਤੇ ਬਾਹਰੀ ਅੰਗਾਂ ਵਿਚ ਇਕਸੁਰਤਾ ਲਿਆਂਦੀ ਜਾਂਦੀ ਹੈ।

## ਤਰਕਸ਼ੀਲ

ਚਾਨਣ ਦੀਆਂ ਕਿਰਨਾਂ ਰਹੇ ਬਿਖਾਰਉਂਦਾ ਤਰਕਸ਼ੀਲ,
ਅਗਿਆਨਤਾ ਹਰਦਮ ਦੂਰ ਭਜਾਉਂਦਾ ਤਰਕਸ਼ੀਲ,
ਛੱਡ ਕੇ ਅੰਧ-ਵਿਸ਼ਵਾਸਾਂ ਵਹਿਮਾਂ ਭਰਮਾਂ ਦੇ ਚੱਕਰਾਂ ਨੂੰ,
ਵਿਗਿਆਨਕ ਢੰਗ ਨਾਲ ਗੱਲ ਸਮਝਾਉਂਦਾ ਤਰਕਸ਼ੀਲ
ਲੁੱਟ ਰਹੇ ਨੇ ਜੋ ਸਾਡੇ ਖੂਨ ਪਸੀਨੇ ਦੀਆਂ ਕਮਾਈਆਂ ਨੂੰ,
ਸਫੈਦ ਲੁਟੇਰਿਆਂ ਦੇ ਗਾਨ ਹੱਥ ਪਾਉਂਦਾ ਤਰਕਸ਼ੀਲ
ਹਾਕਮ ਚਾਹੁੰਦੇ ਨੇ ਰਹੇ ਹਨੇਰਾ ਸਦਾ ਇਸ ਧਰਤੀ ਤੇ,
ਕੁਝ ਚਿਣਗਾਂ ਨੂੰ ਭਾਂਬੜ ਪਿਆ ਬਣਾਉਂਦਾ ਤਰਕਸ਼ੀਲ
ਕਿਸਮਤ ਦੇ ਵੀ ਸਿਰਜਣਹਾਰੇ ਨੇ ਇਹ ਦੋ ਸਾਡੇ ਹੱਥ,
ਸਿਰਜ ਦੇਣਗੇ ਨਵਾਂ ਸਮਾਜ ਸਿਖਾਉਂਦਾ ਤਰਕਸ਼ੀਲ,
ਹਨੇਰਿਆਂ ਨੂੰ ਚੀਰਦਾ ਚਲਿਆ ਹੈ ਇਹ ਜੋ ਲੰਬਾ ਕਾਫਲਾ,
ਫੜ ਲਵੇਗਾ ਆਖਰ ਸੂਰਜ ਰੁਸ਼ਨਾਉਂਦਾ ਤਰਕਸ਼ੀਲ,
ਜ਼ਿੰਦਗੀ ਦੇ ਰਸਤਿਆਂ 'ਚ ਹੋਣਗੇ ਹਜ਼ਾਰਾਂ ਦੀਪ ਸਾਡੇ ਵੀ
'ਖੁਸ਼ਵੰਤ' ਤਾਂ ਹੀ ਦੀਪ ਤੋਂ ਦੀਪ ਜਗਾਉਂਦਾ ਤਰਕਸ਼ੀਲ।

—ਖੁਸ਼ਵੰਤ ਬਰਗਾੜੀ

### ਏਡਜ਼

(ਸਫਾ 5 ਦੀ ਬਾਕੀ)

ਪ੍ਰਹੇਜ਼ ਦਾ ਪ੍ਰਚਾਰ ਕਰਨ ਤੇ ਹੀ ਰੱਖੀ ਜਾ ਰਹੀ ਹੈ। ਵੱਖ-ਵੱਖ ਪ੍ਰੋਗਰਾਮਾਂ ਰਾਹੀਂ ਸੈਕਸ ਸਿੱਖਿਆ ਦਿੱਤੀ ਜਾਵੇ। ਨੌਜਵਾਨਾਂ ਨੂੰ ਜਿੱਥੇ ਨਸ਼ਿਆਂ ਤੋਂ ਪ੍ਰਹੇਜ਼ ਕਰਨਾ ਜ਼ਰੂਰੀ ਹੈ, ਉੱਥੇ ਕਾਮ ਦਾ ਸ਼ਿਕਾਰ ਹੋ ਕੇ ਗੈਰ-ਜ਼ੁੰਮੇਵਾਰ ਜ਼ਿੰਦਗੀ ਜਿਉਣ ਤੋਂ ਬਚਣਾ ਬੇਹੱਦ ਜ਼ਰੂਰੀ ਹੈ। ਕਾਮ ਉਕਸਾਊ ਫਿਲਮੀ ਲੱਚਰ ਸਹਿਤ ਤੇ ਪੱਛਮੀ ਸਭਿਆਚਾਰ ਦੀ ਭਰਮਾਰ ਪ੍ਰਤੀ ਲੋਕਾਂ ਨੂੰ ਸੁਚੇਤ ਕਰਨਾ ਤੇ ਇਸ ਦਾ ਬਦਲ ਮੁਹੱਈਆ ਕਰਨਾ ਹਰ ਜ਼ੁੰਮੇਵਾਰ ਸ਼ਹਿਰੀ ਦਾ ਪਹਿਲਾ ਫਰਜ਼ ਹੈ। ਬਲੱਡ ਬੈਂਕਾਂ ਦਾ ਸੁਚੱਜਾ ਪ੍ਰਬੰਧ ਹੋਣਾ ਚਾਹੀਦਾ ਹੈ। ਖੂਨ ਦਾ ਵਿਉਪਾਰ ਕਾਨੂੰਨੀ ਬੰਦ ਹੋ ਜਾਣਾ ਜ਼ਰੂਰੀ ਹੈ।

(ਸਿਵਲ ਹਸਪਤਾਲ, ਬਠਿੰਡਾ)





# ਆਕਸੀਜਨ ਦੀ ਤਲਾਸ਼ ਵਿਚ

□ਬੀ. ਸਰਗੀਵ

ਸਾਡੀ ਧਰਤੀ ਉਪਰ ਆਕਸੀਜਨ ਦੀ ਕੋਈ ਘਾਟ ਨਹੀਂ। ਇਸ ਤੋਂ ਹੀ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਜਾਨਵਰਾਂ ਨੇ ਇਸ ਨੂੰ ਵੱਡੀ ਮਾਤਰਾ 'ਚ ਸਟੋਰ ਕਰਨ ਦੀ ਜਾਂਚ ਕਿਉਂ ਨਹੀਂ ਸਿੱਖੀ। ਧਰਤੀ ਉਪਰ ਰਹਿਣ ਵਾਲੇ ਆਟੇ 'ਚ ਲੂਣ ਮਾਤਰ ਪ੍ਰਾਣੀ ਹਨ ਜਿਨ੍ਹਾਂ ਕੋਲ ਆਕਸੀਜਨ ਦੇ ਭੰਡਾਰ ਰੱਖਣ ਦੀ ਯੋਗਤਾ ਹੈ। ਬੇਸ਼ੱਕ ਕਾਫੀ ਗਿਣਤੀ ਥੋੜ੍ਹੀ ਜਿਹੀ ਮਾਤਰਾ ਵਿਚ ਅਕਸਰ ਭੰਡਾਰ ਕਰ ਲੈਂਦੀ ਹੈ।

ਖੂਨ ਸਿਰਫ ਦੋ ਸੈਕੰਡ ਵਿਚ ਆਕਸੀਜਨ ਨੂੰ Alvoli ਦੀਆਂ ਨਸਾਂ ਰਾਹੀਂ ਲੰਘਾ ਦਿੰਦਾ ਹੈ। ਬੇਸ਼ਕ ਇਸ ਸਮੇਂ ਵਿਚ ਖ਼ੂਨ ਘੁਲੀ ਆਕਸੀਜਨ ਮਾਤਰਾ ਨਿਗੂਣੀ ਹੀ ਹੁੰਦੀ ਹੈ। (ਭਾਵ ਖ਼ੂਨ ਦੇ ਜੀਵਨ-ਰਸ ਦੇ ਇਕ ਕਿਊਬਕ ਸੈਂਟੀ-ਮੀਟਰ 'ਚ 0·003 ਕਿਊਬਕ ਸੈਂਟੀਮੀਟਰ) ਇਕ ਜਾਨਵਰ ਲਈ ਵੱਧ ਤੋਂ ਵੱਧ ਆਕਸੀਜਨ ਦੀ ਖੱਪਤ ਲਈ ਆਪਣੇ ਫੇਫੜਿਆਂ ਨੂੰ ਅਤੇ ਇਨ੍ਹਾਂ ਵਿਚ ਦੀ ਵਹਿ ਰਹੇ ਖ਼ੂਨ ਨੂੰ ਸੌ ਗੁਣਾ ਫੁਲਾਉਣਾ ਪਵੇਗਾ। ਸਪਸ਼ਟ ਹੈ ਅਮਲ ਵਿਚ ਅਸੰਭਵ ਹੈ।

ਕੁਦਰਤ ਨੇ ਇਕ ਹੋਰ ਢੰਗ ਚੁਣਿਆ ਹੈ। ਖੂਨ ਵਿਚ ਇਕ ਅਜਿਹੇ ਤੱਤ ਦੀ ਹੋਂਦ ਜੋ ਆਕਸੀਜਨ ਨਾਲ ਸੌਖਿਆਂ ਪ੍ਰਤੀਕ੍ਰਿਆ ਕਰਦਾ ਹੈ ਅਤੇ ਆਮ ਤਰਲ ਪਦਾਰਥ ਨਾਲੋਂ ਇਸ ਨੂੰ ਜ਼ਿਆਦਾ ਸਮਾਂ ਸਾਂਭ ਕੇ ਰੱਖਦਾ ਹੈ। ਇਕ ਇਕੱਠੀ ਕੀਤੀ ਆਕਸੀਜਨ ਨੂੰ ਤੰਤੂਆਂ ਦੀ ਵਰਤੋਂ ਲਈ ਇਹ ਤੱਤ ਤੁਰੰਤ ਫੁਰਤ ਆਕਸੀਜਨ ਛੱਡਦਾ ਹੈ। ਇਸ ਨੂੰ Haemoglobin (ਖ਼ੂਨ ਨੂੰ ਰੰਗ ਪ੍ਰਦਾਨ ਕਰਨ ਵਾਲਾ ਪਦਾਰਥ) ਕਹਿੰਦੇ ਹਨ। ਇਸ ਦੇ ਦੋ ਗੁਣ ਸਾਹ ਲੈਣ ਲਈ ਅਤਿ ਜ਼ਰੂਰੀ ਹਨ। ਜਦੋਂ ਖ਼ੂਨ ਫੇਫੜਿਆਂ 'ਚ ਹੁੰਦਾ ਹੈ ਤਾਂ ਉਥੇ ਕਾਫੀ ਮਾਤਰਾ 'ਚ ਮੌਜੂਦ ਆਕਸੀਜਨ ਨਾਲ ਹੋਮੋਗਲੋਬਿਨ ਤਤਫੱਟ ਸੰਪਰਕ ਬਣਾਉਂਦਾ ਹੈ। ਇਸ ਤਰ੍ਹਾਂ ਇਕ ਕਿਊਬਕ ਸੈਂਟੀਮੀਟਰ ਖ਼ੂਨ 0.2 ਕਿਊਬਿਕ ਸੈਂਟੀ-ਮੀਟਰ ਆਕਸੀਜਨ ਆਪਣੇ ਨਾਲ ਲੈ ਜਾਂਦਾ ਹੈ। ਜਿਸ ਦਾ ਭਾਵ ਹੈ ਖ਼ੂਨ ਦੀ ਘਣਤਾ ਦਾ 20 ਪ੍ਰਤੀਸ਼ਤ ਇਸ ਨਾਲ ਸਾਰੇ ਸਰੀਰ ਦੇ ਤੰਤੂਆਂ ਨੂੰ ਆਕਸੀਜਨ ਮਿਲਦੀ ਹੈ।

ਕੁਝ ਅੰਗ, ਮੁੱਖ ਤੌਰ ਤੇ ਪੱਠਿਆਂ ਨੂੰ ਆਕਸੀਜਨ ਦੀ ਵੱਡੀ ਮਾਤਰਾ ਦੀ ਲੋੜ ਹੈ ਜਿਹੜੇ ਘੰਟਿਆਂ-ਬੱਧੀ ਲੈ-ਬੱਧ ਤਰੀਕੇ ਨਾਲ ਸਰਗਰਮ ਰਹਿੰਦੇ ਹਨ। ਇਹ ਹਨ—ਖੰਭਾਂ 'ਚ, ਲੱਤਾਂ 'ਚ ਤੇ ਜੁਗਾਲੀ ਕਰਨ ਵਾਲੇ ਜਬਾੜਿਆਂ ਦੇ ਪੱਠੇ ਜਦੋਂ ਕਿ ਸਾਹ-ਪ੍ਰਣਾਲੀ ਅਤੇ ਦਿਲ ਦੇ ਪੱਠੇ ਕਦੇ ਵੀ ਕੰਮ ਕਰਨੋਂ ਨਹੀਂ ਹਟਦੇ। ਇਹ ਸਿੱਧ ਹੋ ਚੁੱਕਾ ਹੈ ਕਿ ਜਦੋਂ ਪੱਠੇ ਕਾਰਜਸ਼ੀਲ ਹੁੰਦੇ ਹਨ ਇਨ੍ਹਾਂ ਨੂੰ ਆਕਸੀਜਨ ਮੁਹੱਈਆ ਨਹੀਂ ਕੀਤੀ ਜਾ ਸਕਦੀ ਕਿਉਂਕਿ ਪੱਠਿਆਂ ਨੂੰ ਖਿੱਚ ਪੈਣ ਤੇ ਇਸ ਦੇ ਖ਼ੂਨ ਵਾਲੇ ਖਾਨੇ ਸੁੰਗੜ ਜਾਂਦੇ ਹਨ ਅਤੇ ਇਨ੍ਹਾਂ ਵਿਚ ਖ਼ੂਨ ਦਾ ਪ੍ਰਵਾਹ ਨਹੀਂ ਹੋ ਸਕਦਾ।

ਇਨ੍ਹਾਂ ਵਿਚਲੀ ਵਿਸ਼ੇਸ਼ ਹੈਮੋਗਲੋਬਿਨ ਦੁਆਰਾ ਭੰਡਾਰ ਕੀਤੀ ਆਕਸੀਜਨ ਹੀ ਪੱਠੇ ਵਰਤਦੇ ਹਨ।

ਪੱਠਿਆਂ ਅਤੇ ਖ਼ੂਨ ਵਿਚਲੀ ਹੈਮੋਗਲੋਬਿਨ ਇਕੋ ਜਿਹੀ ਹੈ। ਫਰਕ ਸਿਰਫ਼ ਏਨਾ ਹੈ ਕਿ ਖ਼ੂਨ ਵਿਚਲੀ ਹੋਮੋਗਲੋਬਿਨ ਨਾਲੋਂ ਪੱਠਿਆਂ ਵਾਲੀ ਹੋਮੋਗਲੋਬਿਨ ਵਿਚ ਆਕਸੀਜਨ ਨੂੰ ਸਾਂਭ ਕੇ ਰੱਖਣ ਦੀ ਵੱਧ ਯੋਗਤਾ ਹੈ ਅਤੇ ਇਹ ਉਦੋਂ ਹੀ ਇਸ ਨੂੰ ਛੱਡਦੀ ਹੈ ਜਦੋਂ ਵਾਤਾਵਰਣ ਵਿਚ ਆਕਸੀਜਨ ਦਾ ਪੱਧਰ ਬਹੁਤ ਡਿੱਗ ਜਾਵੇ। ਗਰਮ ਖ਼ੂਨ ਵਾਲੇ ਜਾਨਵਰ ਦੇ ਦਿਲ ਦੇ ਪੱਠੇ ਵਿਚ 0.5 ਪ੍ਰਤੀਸ਼ਤ ਪੱਠਿਆਂ ਵਾਲੀ ਹੋਮੋਗਲੋਬਿਨ ਹੁੰਦੀ ਹੈ ਜੋ ਪੱਠਿਆਂ ਦੇ ਹਰ ਇਕ ਗ੍ਰਾਮ ਲਈ ਆਕਸੀਜਨ ਦੇ ਦੋ ਕਿਊਬਿਕ ਸੈਂਟੀਮੀਟਰ ਦਾ ਭੰਡਾਰ ਕਰ ਸਕਦੀ ਹੈ। ਖ਼ੂਨ ਦਾ ਵਹਾਅ ਭੰਗ ਹੋਣ ਦੀ ਸੂਰਤ ਵਿਚ ਇਹ ਪੱਠਿਆਂ ਦੀ ਆਮ ਕੰਮ ਯੋਗਤਾ ਨੂੰ ਯਕੀਨੀ ਬਣਾਉਂਦੀ ਹੈ।

ਪਾਣੀ ਵਾਲੇ ਥਣਧਾਰੀ ਜੀਵਾਂ ਅਤੇ ਮੁਰਗਾਬੀਆਂ ਨੇ ਪਾਣੀ ਹੇਠ ਜ਼ਿਆਦਾ ਚਿਰ ਰਹਿਣ ਦੀ ਲੋੜ ਚੋਂ ਆਪਣੇ ਮੁੱਖ ਅਤੇ ਮਹੱਤਵਪੂਰਣ ਪੱਠਿਆਂ ਨੂੰ ਵੱਡੇ ਜ਼ਖ਼ੀਰਿਆਂ 'ਚ ਤਬਦੀਲ ਕਰ ਲਿਆ ਹੈ। ਇਹ ਹੀ ਕਾਰਣ ਹੈ ਕਿ ਵੇਲ ਮੱਛੀ 30 ਤੋਂ 50 ਮਿੰਟ ਤਕ ਪਾਣੀ 'ਚ ਡੁੱਬੀ ਰਹਿ ਸਕਦੀ ਹੈ ਅਤੇ ਪਾਣੀ ਦੀ ਤਹਿ 'ਚ ਡਰਦਿਆਂ ਕਾਫੀ ਪੰਧ ਨਿਬੇੜ

ਲੈਂਦੀ ਹੈ। ਮਗਰਮੱਛ ਏਦੂੰ ਵੀ ਵਧ ਸਮਾਂ ਡੇਢ ਤੋਂ ਦੋ ਘੰਟੇ ਤਕ ਪਾਣੀ ਹੇਠ ਰਹਿ ਸਕਦਾ ਹੈ।

ਸਾਡੇ ਵਾਤਾਵਰਣ ਵਿਚ ਆਕਸੀਜਨ ਦੀ ਕਾਫੀ ਮਾਤਰਾ ਹੈ ਅਤੇ ਇਸ ਦੀ ਘਾਟ ਹਰੇ ਪੌਦਿਆਂ ਰਾਹੀਂ ਲਗਾਤਾਰ ਪੂਰੀ ਹੁੰਦੀ ਰਹਿੰਦੀ ਹੈ। ਇਉਂ ਜਾਪਦਾ ਸੀ ਕਿ ਮਨੁੱਖ ਨੂੰ ਇਸ ਦੀ ਘਾਟ ਕਦੇ ਵੀ ਨਹੀਂ ਆਏਗੀ ਪਰੰਤੂ ਹੁਣ ਇਹ ਦੁੱਖ ਨਾਲ ਸਵੀਕਾਰ ਕਰਨਾ ਪਏਗਾ ਕਿ ਇਹ ਆਸ ਖੁਰ ਰਹੀ ਹੈ।

ਕੁਝ ਵਰ੍ਹੇ ਪਹਿਲਾਂ ਜਾਪਾਨੀ ਨਿਤਾਪ੍ਰਤੀ ਦੀਆਂ ਲੋੜਾਂ ਮੁਤਾਬਕ ਆਕਸੀਜਨ ਦੇ ਭੰਡਾਰ ਹਰ ਥਾਂ ਉਪਲਬਧ ਕਰਾਉਣ ਲਈ ਮਜ਼ਬੂਰ ਹੋਏ। ਜਾਪਾਨ ਦੇ ਟੋਕੀਓ ਅਤੇ ਹੋਰ ਵੱਡੇ ਸ਼ਹਿਰ ਕਾਰਾਂ ਨਾਲ ਤੂੜੇ ਪਏ ਹਨ ਜਿਨ੍ਹਾਂ ਚੋਂ ਨਿਕਲਦੀ ਕਾਰਬਨ-ਡਾਇ-ਆਕਸਾਈਡ ਅਤੇ ਕਾਰਥਨ-ਮੋਨੋ-ਆਕਸਾਈਡ ਹਵਾ ਨੂੰ ਜ਼ਹਿਰੀਲੀ ਬਣਾ ਰਹੀ ਹੈ।

ਧਰਤੀ ਉੱਪਰ ਅਜਿਹੀਆਂ ਥਾਵਾਂ ਹਨ ਜਿਥੇ ਬਹੁਤ ਥੋੜ੍ਹੀ ਜਾਂ ਨਾਂ-ਮਾਤਰ ਹੀ ਆਕਸੀਜਨ ਹੈ। ਕਈ ਕੇਸਾਂ 'ਚ ਜਿਉਂਦੇ ਪ੍ਰਾਣੀ ਹੀ ਇਸ ਗੱਲ ਲਈ ਜ਼ਿੰਮੇਵਾਰ ਹਨ, ਬੈਕਟਰੀਆ ਆਕਸੀਜਨ ਦੇ ਵੱਡੇ ਖੱਪਤਕਾਰ ਹਨ। ਇਕ ਮਿਲੀਗ੍ਰਾਮ ਬੈਕਟੀਰੀਆ ਇਕ ਘੰਟੇ ਵਿਚ ਆਕਸੀਜਨ ਦਾ 200 ਕਿਊਬਿਕ ਸੈਂਟੀਮੀਟਰ ਹੜੱਪ ਕਰ ਲੈਂਦਾ ਹੈ। ਇਥੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਇਕ ਆਮ ਭਾਰ ਵਾਲਾ ਕਾਰਜਸ਼ੀਲ ਪੱਠਾ ਇੰਨੇ ਸਮੇਂ 'ਚ 20 ਕਿਊਬਿਕ ਸੈਂਟੀ-ਮੀਟਰ ਆਕਸੀਜਨ ਵਰਤਦਾ ਹੈ ਅਤੇ ਆਰਾਮ ਦੀ ਹਾਲਤ 'ਚ ਕੇਵਲ $2\frac{1}{2}$ ਕਿਊਬਿਕ ਸੈਂਟੀਮੀਟਰ। ਬੈਕਟੀਰੀਆ ਅਤੇ ਹੋਰ ਸੂਖਮ ਜੀਵਾਣੂਆਂ ਦੀ ਹਰਕਤ ਕਾਰਣ ਸਾਡੀ ਧਰਤੀ ਉਪਰ ਕਈ ਅਜਿਹੇ ਖੂੰਜੇ ਹਨ ਜੋ ਜਿਉਣਯੋਗ ਨਹੀਂ ਰਹੇ। ਅਜੇਹੇ ਥਾਵਾਂ 'ਚ ਰਹਿਣ ਲਈ ਜਾਨਵਰਾਂ ਨੂੰ ਹੋਰ ਖੋਜੀ ਹੋਣਾ ਪਏਗਾ।

ਅਜਿਹੇ ਥਾਵਾਂ ਨੂੰ ਸੱਪ ਵਰਗੀਆਂ ਬਿਜਲਈ ਮੱਛੀਆਂ ਨੇ ਵਸਾਇਆ ਹੋਇਆ ਹੈ। ਅਜਿਹੀਆਂ ਵੱਡੀਆਂ ਮੱਛੀਆਂ ਦੱਖਣੀ ਅਮਰੀਕਾ ਦੇ ਟੋਭਿਆਂ ਤੇ ਛੋਟੇ ਦਰਿਆਵਾਂ 'ਚ ਪਾਈਆਂ ਜਾਂਦੀਆਂ ਹਨ। ਬਰਸਾਤੀ ਮੌਸਮ 'ਚ ਦਰਿਆ ਖੌਰੂ ਪਾਉਂਦੇ ਹਨ ਅਤੇ ਟੋਭੇ ਗੰਦੇ ਪਾਣੀ ਨਾਲ ਉਛਲਣ ਲਗਦੇ ਹਨ। ਅਜਿਹੇ ਵੇਲੇ ਇਹ ਥਾਂ ਆਕਸੀਜਨ ਨਾਲ ਭਰਪੂਰ ਹੁੰਦੇ ਹਨ ਅਤੇ ਇਨ੍ਹਾਂ 'ਚ ਰਹਿਣ ਵਾਲਿਆਂ ਨੂੰ ਸਾਹ ਲੈਣ ਦੀ ਮੌਜ ਰਹਿੰਦੀ ਹੈ। ਪ੍ਰੰਤੂ ਔੜ ਵਿਚ ਦਰਿਆ ਰੁਕ ਜਾਂਦੇ ਹਨ ਅਤੇ ਵਿਚ-ਵਿਚ ਝੀਲਾਂ ਵਾਂਗ ਪਾਣੀ ਖੜ੍ਹਾ ਹੁੰਦਾ ਹੈ ਅਤੇ ਟੋਭੇ ਵੀ ਸੁੱਕ ਜਾਂਦੇ ਹਨ। ਧੁੱਪ ਵਿਚ ਤਪਦੇ ਥੋੜ੍ਹੇ ਪਾਣੀ ਵਾਲੇ ਟੋਭਿਆਂ 'ਚ ਪੌਦੇ ਮਰ ਜਾਂਦੇ ਹਨ ਅਤੇ ਇਨ੍ਹਾਂ ਵਿਚਲੇ ਸੂਖਮ ਜੀਵਾਣੂ ਬੜੀ ਤੇਜ਼ੀ ਨਾਲ ਵਧਦੇ ਹਨ ਅਤੇ ਆਕਸੀਜਨ ਦਾ ਵੱਡੀ ਮਾਤਰਾ 'ਚ ਇਸਤੇਮਾਲ ਕਰਦੇ ਹਨ। ਇਉਂ ਜਲਚਰ ਪ੍ਰਾਣੀਆਂ ਲਈ ਸਾਹ ਲੈਣਾ ਦੁੱਬਰ ਹੋ ਜਾਂਦਾ ਹੈ। ਪ੍ਰੰਤੂ ਅਜਿਹੇ ਮੌਕੇ ਬਿਜਲਈ ਸੱਪ ਵਰਗੀ ਮੱਛੀ ਨੂੰ ਕੋਈ ਔਖ ਨਹੀਂ ਮਹਿਸੂਸ ਹੁੰਦੀ ਅਤੇ ਉਸ ਨੂੰ ਆਕਸੀਜਨ ਦੀ ਘਾਟ ਨਹੀਂ ਅਖਰਦੀ। ਸੁੱਕ ਰਹੇ ਟੋਭਿਆਂ ਦੇ ਹੋਰ ਜੀਵ ਵੀ ਉਸ ਥਾਂ ਵਲ ਖਿੱਚੇ ਜਾਂਦੇ ਹਨ ਜਿੱਥੇ ਸੱਪ ਵਰਗੀ ਬਿਜਲਈ ਮੱਛੀ ਹੁੰਦੀ ਹੈ। ਇਸ ਖਿੱਚ ਦਾ ਕਾਰਣ ਕੀ ਹੈ? ਕੀ ਉਹ ਛੱਪੜ ਦੇ ਵਧੀਆ ਹਿੱਸੇ 'ਚ ਰਹਿੰਦੀਆਂ ਹਨ। ਬਿਲਕੁਲ ਨਹੀਂ। ਗੱਲ ਸਿਰਫ ਏਨੀ ਹੈ ਕਿ ਇਹ ਭਿਆਨਕ ਮੱਛੀ ਆਲੇ ਦੁਆਲੇ ਦੇ ਪਾਣੀ ਨੂੰ ਆਕਸੀਜਨ ਨਾਲ ਭਰਪੂਰ ਕਰ ਲੈਂਦੀ ਹੈ। 600 ਵੋਲਟ ਦੀ ਬਿਜਲੀ ਦੀ ਲਹਿਰ ਪਾਣੀ ਨੂੰ ਤੋੜ ਕੇ ਆਕਸੀਜਨ ਅਤੇ ਹਾਈਡਰੋਜਨ 'ਚ ਬਦਲ ਦਿੰਦੀ ਹੈ ਅਤੇ ਇਉਂ ਜੀਵਨ ਦੇਣ ਵਾਲੀ ਆਕਸੀਜਨ ਇਸ ਤੋਂ ਵਿਛੁੰਨੀਆਂ ਮੱਛੀਆਂ ਨੂੰ ਚਾਰੋਂ ਪਾਸਿਉਂ ਖਿੱਚ ਪਾਉਂਦੀ ਹੈ।

ਬਿਜਲੀ ਛੱਡਣ ਨਾਲ ਬਿਜਲਈ ਮੱਛੀ ਵਿਚਲਾ ਪਾਣੀ ਵੀ ਨਿਖੜ ਜਾਂਦਾ ਹੈ। ਇਸ ਤਰ੍ਹਾਂ ਬਣੀ ਆਕਸੀਜਨ ਤੁਰੰਤ ਖ਼ੂਨ ਰਾਹੀਂ ਸਾਰੇ ਸਰੀਰ 'ਚ ਫਿਰ ਜਾਂਦੀ ਹੈ ਪ੍ਰੰਤੂ ਹਾਈ-ਡਰੋਜਨ ਬਾਹਰ ਕਢਣੀ ਪੈਂਦੀ ਹੈ। ਇਹ ਗਲਫੜਿਆਂ ਰਾਹੀਂ ਖਾਰਜ ਹੋ ਕੇ ਪਾਣੀ ਦੀ ਸਤਹਿ ਉਪਰ ਬੁਲਬੁਲੇ ਬਣ-ਬਣ ਉਡ ਜਾਂਦੀ ਹੈ।

## ਨਖੇਧੀ

ਅਦਾਰਾ ਤਰਕਸ਼ੀਲ ਜੋਤਸ਼ੀਆਂ ਵਲੋਂ ਕਲਕੱਤਾ ਸੰਮੇਲਨ ਵਿਚ ਆਈ.ਆਰ.ਏ. ਦੇ ਕਾਰਕੂੰਨਾਂ ਦੀ ਕੁੱਟਮਾਰ ਕਰਨ ਦੀ ਸਖ਼ਤ ਸ਼ਬਦਾਂ 'ਚ ਨਖੇਧੀ ਕਰਦਾ ਹੈ ਅਤੇ ਪਾਖੰਡੀਆਂ ਵਿਰੁੱਧ ਵਿੱਢੇ ਜਹਾਦ ਵਿਚ ਆਪਣੀ ਪ੍ਰਤੀਬੱਧਤਾ ਨੂੰ ਦੁਹਰਾਉਂਦਾ ਹੈ। ਇਹੀ ਜਹਾਦ ਜੋਤਸ਼ੀਆਂ, ਤਾਂਤਰਿਕਾਂ ਲਈ ਵੱਡੀ ਸਜ਼ਾ ਹੋ ਨਿਬੜੇਗਾ।



# ਲਾਈਲੱਗਤਾ ਮੂਰਖਤਾ ਦੀ ਨਿਸ਼ਾਨੀ ਹੈ

□ ਰਾਮ ਸਵਰਨ ਸਿੰਘ

ਲਾਈਲੱਗਤਾ ਤੋਂ ਭਾਵ ਹੈ ਬਿਨਾਂ ਸੋਚੇ ਸਮਝੇ, ਬਿਨਾਂ ਪੜਤਾਲ ਕੀਤੇ ਹਰ ਗੱਲ, ਘਟਨਾ ਤੇ ਅਫ਼ਵਾਹ ਨੂੰ ਸੱਚ ਮੰਨ ਲੈਣਾ। ਅਨਪੜ੍ਹਤਾ, ਅਗਿਆਨਤਾ ਤੇ ਵਿਰਸੇ 'ਚੋਂ ਮਿਲੀ ਪਿਛਾਂਹ ਖਿੱਚੂ ਸੋਚ ਸਦਕਾ ਸਾਡੇ ਬਹੁਗਿਣਤੀ ਲੋਕਾਂ ਦੇ ਮਨਾਂ 'ਚ ਲਾਈਲੱਗਤਾ ਦੀ ਭਾਵਨਾ ਕੁੱਟ-ਕੁੱਟ ਕੇ ਭਰੀ ਹੋਈ ਹੈ। ਜੇਕਰ ਸਾਡੇ ਦੇਸ਼ ਨੂੰ ਲਾਈਲੱਗਾਂ ਦਾ ਦੇਸ਼ ਕਹਿ ਲਿਆ ਜਾਵੇ ਤਾਂ ਸ਼ਾਇਦ ਕੋਈ ਅਤਿਕਥਨੀ ਨਹੀਂ ਹੋਵੇਗੀ। ਅਜੋਕੇ ਵਿਗਿਆਨਕ ਯੁੱਗ ਵਿਚ ਵੀ ਸਮਾਜ 'ਚ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਦਾ ਬੋਲਬਾਲਾ ਅਜਿਹੀ ਪਿੱਛ ਲੱਗ ਸੋਚ ਦਾ ਨਤੀਜਾ ਹੀ ਹੈ। ਇਸੇ ਭਾਵਨਾ ਤਹਿਤ ਪੁਰਾਤਨ ਮਨੁੱਖ ਦੁਆਰਾ—ਪ੍ਰਚਲਿਤ ਬੇਹੂਦਾ ਧਾਰਨਾਵਾਂ ਨੂੰ ਅੱਜ ਵੀ ਸੱਚ ਮੰਨਿਆ ਜਾ ਰਿਹਾ ਹੈ। ਡਾ: ਕਾਵੂਰ ਦਾ ਕਥਨ ਹੈ ਕਿ ਜਿਹੜਾ ਵਿਅਕਤੀ ਕਿਸੇ ਦੇ ਚਮਤਕਾਰਾਂ ਦੀ ਪੜਤਾਲ ਕਰਨ ਦਾ ਹੌਂਸਲਾ ਨਹੀਂ ਰੱਖਦਾ ਉਹ ਲਾਈਲੱਗ ਹੁੰਦਾ ਹੈ। 'ਦੇਵੀ-ਦੇਵਤਿਆਂ' ਦੀ ਇਸ ਧਰਤੀ ਤੇ ਜਨਮ ਤੋਂ ਹੀ ਦੇਵੀ-ਦੇਵਤਿਆਂ ਮੂਹਰੇ ਮੱਥੇ ਰਗੜਨ, ਮਨੋ-ਕਾਮਨਾਵਾਂ ਪੂਰੀਆਂ ਕਰਨ ਲਈ ਅਰਦਾਸਾਂ ਕਰਨ ਦੀ ਗੁੜ੍ਹਤੀ ਮਿਲਦੀ ਹੈ ਜਿਸ ਨਾਲ ਚਮਤਕਾਰਾਂ ਦੀ ਪੜਤਾਲ ਕਰਨ ਜਾਂ ਸੱਚ ਦੀ ਖੋਜ ਕਰਨ ਦੀ ਬਿਰਤੀ ਆਪਣੇ ਆਪ ਹੀ ਦਮ ਤੋੜ ਜਾਂਦੀ ਹੈ।

ਲਾਈਲੱਗਤਾ ਦੇ ਪਾਗਲਪਣ ਸਦਕਾ ਬਹੁਗਿਣਤੀ ਲੋਕਾਂ ਦਾ ਜੀਣਾ ਦੁੱਭਰ ਹੋਇਆ ਹੈ। ਉਹ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਦੇ ਚੱਕਰਵਿਊ 'ਚ ਫਸੇ ਹੋਏ ਹਨ। ਅਖੌਤੀ ਸਾਧ, ਸੰਤ, ਸਿਆਣੇ, ਜੋਤਿਸ਼ੀ ਤੇ ਤਾਂਤਰਿਕ ਉਹਨਾਂ ਦੀ ਬੇਕਿਰਕ ਲੁੱਟ ਕਰ ਰਹੇ ਹਨ। ਅਜਿਹੇ ਲੋਕ ਧਾਗੇ, ਤਵੀਤਾਂ 'ਚੋਂ ਆਪਣੀ ਮੁਕਤੀ ਭਾਲਦੇ ਹਨ। ਆਪਣੇ ਮਸਲਿਆਂ ਦਾ ਹੱਲ ਟੂਣੇ-ਟਾਮਣਾਂ 'ਚੋਂ ਲੱਭਦੇ ਹਨ। ਅਖੌਤੀ ਬਾਬਿਆਂ/ਸਿਆਣਿਆਂ ਨੂੰ ਆਪਣੇ ਮੁਕਤੀ-ਦਾਤਾ ਮੰਨਦੇ ਹਨ। ਨਾਮੁਰਾਦ ਜਾਂ ਨਾ ਸਮਝ ਆਉਣ ਵਾਲੀਆਂ ਬੀਮਾਰੀਆਂ ਦੇ ਇਲਾਜ ਲਈ ਹਥੌਲੇ ਪਾਉਣ ਵਾਲੇ ਪਾਖੰਡੀਆਂ ਮਗਰ ਤੁਰੇ ਫਿਰਦੇ ਹਨ। ਆਪਣੇ ਆਉਣ ਵਾਲੇ ਕੱਲ੍ਹ ਬਾਰੇ ਜਾਨਣ ਲਈ ਜੋਤਿਸ਼ੀਆਂ ਦੇ ਗੁੰਮਰਾਹਕਨ ਪ੍ਰਚਾਰ ਵਿੱਚ ਬੁਰੀ ਤਰ੍ਹਾਂ ਫਸੇ ਹੋਏ ਹਨ। ਆਪਣੀ ਜ਼ਿੰਦਗੀ ਨੂੰ ਸਫ਼ਲ ਬਣਾਉਣ ਲਈ ਸੁੱਖਾਂ ਸੁੱਖਣ, ਮੰਨਤਾਂ ਮੱਨਣ ਜਿਹੀਆਂ ਪਿਛਾਂਹ ਖਿੱਚੂ ਪ੍ਰਚਲਿੱਤ ਧਾਰਨਾਵਾਂ ਉਨ੍ਹਾਂ ਦੀ ਜ਼ਿੰਦਗੀ ਦਾ ਆਧਾਰ ਬਣੀਆਂ ਹੋਈਆਂ ਹਨ। ਸਮਾਜਿਕ, ਆਰਥਿਕ ਤੇ ਮਾਨਸਿਕ ਸਮੱਸਿਆਵਾਂ ਦਾਂ ਸ਼ਿਕਾਰ ਮਾਨਸਿਕ ਰੋਗੀਆਂ ਨੂੰ ਕਥਿਤ ਭੂਤ-ਪ੍ਰੇਤਾਂ ਤੋਂ ਪੀੜਤ ਸਮਝ ਕੇ ਉਨ੍ਹਾਂ ਅਖੌਤੀ ਭੂਤ ਵਿੱਦਿਆ ਦੇ ਮਾਹਿਰਾਂ ਕੋਲ ਲਈ ਫਿਰਦੇ ਹਨ। ਆਪਣੀਆਂ ਦੁੱਖ-ਤਕਲੀਫਾਂ ਦੇ ਇਲਾਜ ਲਈ ਤੇ ਆਪਣੀ ਜ਼ਿੰਦਗੀ ਦੀ ਸਫਲਤਾ ਲਈ ਅਖੌਤੀ ਬਾਬਿਆਂ, ਸੁਆਮੀਆਂ ਦੇ ਕੂੜ ਪ੍ਰਚਾਰ 'ਚ ਮਸਤ ਹੋ ਕੇ ਜ਼ਿੰਦਗੀ ਦਾ ਕੀਮਤੀ ਸਮਾਂ ਬਰਬਾਦ ਕਰ ਰਹੇ ਹਨ।

ਸਾਡੇ ਸਮਾਜ 'ਚ ਲਾਈਲੱਗਤਾ ਇਸ ਹੱਦ ਤੱਕ ਹੈ ਕਿ ਬਹੁਤ ਸਾਰੀਆਂ ਬੇ-ਹੂਦਾ ਧਾਰਨਾਵਾਂ/ਭਰਮ ਅਜੋਕੇ ਵਿਗਿਆਨਕ ਯੁੱਗ ਵਿਚ ਵੀ ਲੋਕਾਂ ਦੇ ਮਨਾਂ ਦਾ ਡਰ ਬਣੇ ਹੋਏ ਹਨ। ਛੋਟੀ ਜਿਹੀ ਉਦਾਹਰਣ ਹੈ ਕਿ ਕੋਈ 'ਪੜ੍ਹਿਆ ਲਿਖਿਆ' ਉੱਚ ਅਧਿਕਾਰੀ ਆਪਣੀ ਕੋਠੀ ਵਿਚ ਚਾਹੇ ਜਿੰਨਾਂ ਮਰਜ਼ੀ ਸਰੀਆ, ਸੀਮਿੰਟ ਖਪਾ ਦੇਵੇ ਪ੍ਰੰਤੂ ਫਿਰ ਵੀ ਉਸਦੇ ਮਨ 'ਚ ਡਰ ਰਹਿੰਦਾ ਹੈ ਕਿ ਜੇਕਰ ਉਸ ਨੇ ਕੋਠੀ ਦੇ ਬਾਹਰ 'ਨਜ਼ਰ-ਵੱਟੂ' ਜਾਂ 'ਬੁਰੀ ਨਜ਼ਰ ਵਾਲੇ ਤੇਰਾ ਮੂੰਹ ਕਾਲਾ' ਨਾ ਲਗਾਇਆ ਤਾਂ ਉਸਦੀ ਕੋਠੀ ਮਾੜੀ ਨਜ਼ਰ ਨਾਲ ਕਿਤੇ ਢਹਿ-ਢੇਰੀ ਨਾ ਹੋ ਜਾਵੇ। ਭਾਵੇਂ ਅੰਧ-ਵਿਸ਼ਵਾਸਾਂ ਨੂੰ ਮੰਨਣ/ਪ੍ਰਚਾਰਨ ਵਿੱਚ ਔਰਤਾਂ ਦਾ ਪਹਿਲਾ ਸਥਾਨ ਹੈ ਫਿਰ ਵੀ 'ਕਰਵਾ ਚੌਥ' ਜਿਹੇ ਪਿਛਾਂਹ ਖਿੱਚੂ ਰਸਮੋ-ਰਿਵਾਜਾਂ ਦਾ ਵੱਡੀ ਪੱਧਰ ਤੇ ਮਨਾਏ ਜਾਣਾ ਭਾਰਤੀ ਜਨਤਾ ਦੀ ਲਾਈਲੱਗਤਾ ਨੂੰ ਹੀ ਪ੍ਰਗਟ ਕਰਦਾ ਹੈ। ਬਹੁਗਿਣਤੀ ਲੋਕ ਸੋਚਣ-ਸਮਝਣ ਦੀ ਬਜਾਏ ਅਜਿਹੀਆਂ ਰਸਮਾਂ ਦੇ ਪ੍ਰਚਾਰਕ ਹੀ ਬਣ ਬਹਿੰਦੇ ਹਨ। ਕਿਉਂਕਿ ਸੋਚਣ-ਸਮਝਣ ਵਾਲਾ ਲਾਈਲੱਗ ਨਹੀਂ ਰਹਿੰਦਾ ਇਸ ਲਈ ਸਾਡੇ ਲੋਕ ਲਾਈ-ਲੱਗਤਾ ਖ਼ੂਨ 'ਚ ਰਲੀ ਹੋਣ ਸਦਕਾ ਇਸ 'ਬੀਮਾਰੀ' ਤੋਂ ਦੂਰ ਹੀ ਰਹਿੰਦੇ ਹਨ। ਪਿਛਲੇ ਸਮੇਂ 'ਚ ਜਦ ਰਾਮਤੋਰੀਆਂ ਨਾਲ ਸੱਪਣੀ ਦੇ ਸਰਾਪ ਦੀ ਅਫ਼ਵਾਹ ਤੁਰੀ ਤਾਂ ਲੋਕਾਂ ਨੇ ਤੋਰੀਆਂ ਨੂੰ ਕੌਡੀਆਂ ਵੱਟੇ ਵੀ ਨਹੀਂ ਪਛਾਣਿਆ। ਬਿਨਾਂ ਸੋਚੇ ਸਮਝੇ ਸਮੁੱਚੇ ਪੰਜਾਬ 'ਚ ਸੱਪਣੀ ਦੇ ਸਰਾਪ ਦੀ

ਅਫਵਾਹ ਨੂੰ ਪ੍ਰਚਾਰਿਆ ਗਿਆ ਜਦ ਕਿ ਇਸ ਵਿਚ ਸੱਚਾਈ ਦਾ ਭੋਰਾ-ਭਰ ਅੰਸ਼ ਵੀ ਨਹੀਂ ਸੀ। ਜਦ ਅਸਲੀਅਤ ਸਾਹਮਣੇ ਆਈ ਤਾਂ ਲਾਈਲੱਗ ਲੋਕਾਂ ਨੇ ਫਿਰ ਵੀ ਸਬਕ ਨਾ ਸਿੱਖਿਆ। ਸੂਲਹ ਤੋਂ ਲਿਆਂਦੇ 'ਕਰਾਮਾਤੀ ਪਾਣੀ' ਦੀਆਂ ਬੋਤਲਾਂ ਅਜੇ ਵੀ ਪੰਜਾਬ ਦੇ ਅਨੇਕਾਂ ਘਰਾਂ 'ਚ 'ਸੁਰੱਖਿਅਤ' ਪਈਆਂ ਹੋਣਗੀਆਂ। 'ਅਖੇ ਜਿਹੜਾ ਵੀ ਸੂਲਾਹ ਦਾ ਪਾਣੀ ਪੀ ਲਵੇ, ਉਸਦੀ ਹਰ ਬੀਮਾਰੀ ਰਫੂ ਚੱਕਰ ਹੋ ਜਾਂਦੀ ਹੈ।' ਇਹ ਬਿਨਾਂ ਸਿਰ ਪੈਰ ਅਫਵਾਹ ਸੁਣਦਿਆਂ ਹੀ ਲਾਈਲੱਗ ਲੋਕਾਂ ਨੇ ਸੂਲਹ ਵੱਲ ਚਾਲੇ ਪਾ ਦਿੱਤੇ। ਡਰੰਮਾਂ ਦੇ ਡਰੰਮ ਪਾਣੀ ਦੇ ਭਰ ਕੇ ਪੰਜਾਬ ਆਉਣ ਲੱਗਾ। ਹਿਮਾਚਲ ਸਰਕਾਰ ਦੀ 'ਫਰਾਖ਼ਦਿਲੀ' ਵੇਖੋ ਕਿ ਉਸ ਨੇ ਪਾਣੀ ਕੱਢਣ ਲਈ ਮੋਟਰਾਂ ਦਾ ਪ੍ਰਬੰਧ ਕੀਤਾ ਤੇ ਲਾਈਲੱਗਾਂ ਦੇ ਆਉਣ-ਜਾਣ ਲਈ ਵਿਸ਼ੇਸ਼ ਸਹੂਲਤਾਂ ਦਿੱਤੀਆਂ। ਵਿਗਿਆਨੀਆਂ ਨੇ ਬਥੇਰਾ ਕਿਹਾ ਕਿ ਸੂਲਹ ਦੇ ਭਰੇ ਪਾਣੀ ਵਿੱਚ ਕੁਝ ਤੱਤ ਅਜਿਹੇ ਹਨ ਜਿਨ੍ਹਾਂ ਨਾਲ ਦਮੇ ਦੇ ਮਰੀਜ਼ਾਂ ਨੂੰ ਕੁਝ ਸਮੇਂ ਲਈ ਰਾਹਤ ਮਿਲਦੀ ਹੈ। ਪਾਣੀ 'ਚ ਹੋਰ ਕਿਸੇ ਕਿਸਮ ਦੀ ਕੋਈ 'ਕਰਾਮਾਤ' ਨਹੀਂ ਹੈ ਤੇ ਨਾ ਹੀ ਸੂਲਹ ਦਾ ਪਾਣੀ ਹਰ ਬੀਮਾਰੀ ਦਾ ਇਲਾਜ ਹੈ। ਪ੍ਰੰਤੂ ਇਥੇ ਸੱਚ ਨੂੰ ਕੌਣ ਸੁਣਦਾ ਹੈ। ਦੋ-ਤਿੰਨ ਮਹੀਨੇ ਸੂਲਹ 'ਚ ਲਾਈਲੱਗਾਂ ਦਾ ਚੰਗਾ ਮੇਲਾ ਲੱਗਾ। ਸੂਲਹ ਪਿੰਡ ਦੇ ਲੋਕਾਂ ਤੇ ਹਿਮਾਚਲ ਸਰਕਾਰ ਨੇ ਚੰਗੇ ਪੈਸੇ ਬਣਾਏ। ਦਮੇ ਦੇ ਮਰੀਜ਼ਾਂ ਨੇ ਸੂਲਹ ਦੇ ਪਾਣੀ ਦੇ ਚਾਅ ਵਿਚ ਦਵਾਈ ਖਾਣੀ ਛੱਡ ਦਿੱਤੀ। ਪ੍ਰੰਤੂ ਕੁਝ ਸਮਾਂ ਗੁਜ਼ਰਨ ਬਾਅਦ ਨਾ ਤਾਂ ਕਿਤੇ ਸੂਲਹ ਦਾ 'ਕਰਾਮਾਤੀ ਪਾਣੀ' ਹੀ ਨਜ਼ਰ ਆਇਆ ਤੇ ਨਾ ਹੀ ਕਰਾਮਾਤੀ ਪਾਣੀ ਦੇ 'ਪ੍ਰਚਾਰਕ'। ਹਾਂ! ਇਤਨਾ ਜ਼ਰੂਰ ਹੈ ਕਿ ਦਮੇ ਦੇ ਪੁਰਾਣੇ ਮਰੀਜ਼ ਜਿਹੜੇ ਸੂਲਹ ਦੇ 'ਕਰਾਮਾਤੀ ਪਾਣੀ' ਦੇ ਆਸਰੇ ਦਵਾਈ ਖਾਣੀ ਛੱਡ ਗਏ ਸਨ ਉਹ ਦੁਨੀਆਂ ਜ਼ਰੂਰ ਛੱਡ ਗਏ ਹਨ ਤੇ ਬਾਕੀਆਂ ਨੇ ਸਿਆਣਪ ਤੋਂ ਕੰਮ ਲੈਂਦਿਆਂ ਦਵਾਈ ਖਾਣੀ ਮੁੜ ਆਰੰਭ ਦਿੱਤੀ ਹੈ। ਬੀਤੇ ਤੋਂ ਸਬਕ ਨਾ ਸਿੱਖਣਾ ਸ਼ਾਇਦ ਸਾਡੇ ਸਮਾਜ ਦਾ ਧਰਮ ਹੈ ਕਿਉਂਕਿ ਲਾਈਲੱਗਤਾ ਸਾਨੂੰ ਵਿਰਸੇ 'ਚੋਂ ਮਿਲੀ ਹੈ। ਸਾਰਿਆਂ ਨੂੰ ਇਸ ਗੱਲ ਦਾ ਬਾਖ਼ੂਬੀ ਇਲਮ ਹੈ ਕਿ ਕੈਂਸਰ ਇੱਕ ਲਾਇਲਾਜ ਬੀਮਾਰੀ ਹੈ। ਪ੍ਰੰਤੂ ਬੀਮਾਰੀ ਦੇ ਆਰੰਭ ਵਿਚ ਪਤਾ ਚੱਲਣ ਤੇ ਕਾਫ਼ੀ ਹੱਦ ਤੱਕ ਇਸ ਬੀਮਾਰੀ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਕਿਉਂਕਿ ਸਾਡਾ ਦੇਸ਼ ਰਿਸ਼ੀਆਂ-ਮੁਨੀਆਂ' ਦਾ ਦੇਸ਼ ਹੈ ਤੇ ਉਹਨਾਂ ਰਿਸ਼ੀਆਂ ਦੇ ਅਜੋਕੇ ਵਾਰਸ ਹਥੌਲਿਆਂ, ਟੂਣੇ-ਟਾਮਣਾਂ ਤੇ ਹੋਰ ਜੰਤਰਾਂ-ਮੰਤਰਾਂ ਨਾਲ ਲੋਕਾਂ ਦਾ ਇਲਾਜ ਕਰਨ ਲਈ ਤਿਆਰ-ਬਰ-ਤਿਆਰ ਰਹਿੰਦੇ ਹਨ। ਉਹ ਹਰ ਬਿਮਾਰੀ ਦਾ ਇਲਾਜ ਕਰਦੇ ਨੇ, ਬੱਸ! ਹਥੌਲੇ ਨਾਲ। ਪਹਿਲਾਂ ਬਠਿੰਡੇ ਜ਼ਿਲ੍ਹੇ 'ਚ ਗੰਗਾ ਬਲੀ ਮਈ ਨੇ ਕੈਂਸਰ ਤੋਂ ਪੀੜਤ ਮਰੀਜ਼ਾਂ ਨੂੰ ਹਥੌਲਾ ਪਾ ਕੇ ਦੁਨੀਆਂ ਤੋਂ ਮੁਕਤੀ ਦਿਵਾਈ ਸੀ ਤੇ ਹੁਣ ਇਹ ਕੰਮ ਭਿੰਡਰ ਕਲਾਂ (ਲੁਧਿਆਣਾ) ਦੇ ਬਾਬੇ ਪੱਪਣ ਨੇ ਸ਼ੁਰੂ ਕੀਤਾ ਹੋਇਆ ਹੈ। 'ਅਖੇ ਬਾਬਾ 'ਅਰਦਾਸ' ਕਰਕੇ ਹਰ ਬੀਮਾਰੀ ਨੂੰ ਜੜ੍ਹੋਂ ਪੁੱਟ ਦੇਂਦਾ ਹੈ। ਕੈਂਸਰ ਦੇ ਮਰੀਜ਼ ਹੁਣ ਬਾਬੇ ਪੱਪਣ ਕੋਲ 'ਮੁਕਤੀ' ਲਈ ਜਾ ਰਹੇ ਹਨ। ਬਾਬੇ ਪੱਪਣ ਕੋਲ ਜਾ ਕੇ ਆਏ ਇਕ ਪੇਟ ਦੇ ਮਰੀਜ਼ ਦੇ ਦੱਸਣ ਅਨੁਸਾਰ ਉਸ ਅਖੌਤੀ ਬਾਬੇ ਨੇ ਜ਼ਮੀਨ 'ਚੋਂ ਇੱਕ ਪੌਦਾ ਪੁੱਟ ਕੇ ਆਖਿਆ ਕਿ 'ਲੈ ਮੈਂ ਤੇਰੀ ਬੀਮਾਰੀ ਜੜ੍ਹੋਂ ਪੁੱਟ ਦਿੱਤੀ ਹੈ।' ਇਸ ਤਰ੍ਹਾਂ ਦੇ ਅਖੌਤੀ ਬਾਬੇ ਅਸਲ ਵਿੱਚ ਸਮਾਜ ਦੀਆਂ ਜੜ੍ਹਾਂ ਪੁੱਟ ਰਹੇ ਹਨ, ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਜੇਕਰ ਬਾਬੇ ਪੱਪਣ ਕੋਲ ਹਰ ਬੀਮਾਰੀ ਨੂੰ 'ਅਰਦਾਸ' ਨਾਲ ਠੀਕ ਕਰਨ ਦੀ 'ਸ਼ਕਤੀ' ਹੈ ਤਾਂ ਉਸ ਨੂੰ ਕਿਸੇ ਵੱਡੇ ਹਸਪਤਾਲ ਚਲੇ ਜਾਣਾ ਚਾਹੀਦੈ ਤਾਂ ਜੋ ਸਾਰੀ ਲੋਕਾਈ ਦਾ 'ਭਲਾ' ਕਰ ਸਕੇ। ਇਹ ਸੁਣਨ ਤੇ ਕਿ "ਬਈ ਫਲਾਣੇ ਥਾਂ ਬੜਾ ਕਰਨੀ ਵਾਲਾ ਬਾਬਾ ਆਇਐ, ਹਰ ਦੁੱਖ ਦੂਰ ਕਰ ਦਿੰਦੇ। ਫਲਾਣੇ ਪਿੰਡ ਦਾ ਸੰਤ ਹਥੌਲੇ ਨਾਲ ਹਰ ਬੀਮਾਰੀ ਠੀਕ ਕਰ ਦਿੰਦੈ।" ਲਾਈਲੱਗ ਲੋਕ ਉਧਰ ਨੂੰ ਵਹੀਰਾਂ ਘੱਤ ਤੁਰਦੇ ਹਨ। ਇਹ ਸਾਡੇ ਸਮਾਜ ਦਾ ਦੁਖਾਂਤ ਹੈ। ਆਪਣੇ ਪਾਪ-ਪੁੰਨ ਦੂਰ ਕਰਨ, ਜੀਵਨ ਸਫਲ ਕਰਨ ਤੇ ਦੁੱਖਾਂ ਤੋਂ ਨਿਜ਼ਾਤ ਪਾਉਣ ਲਈ 'ਤੀਰਥ ਇਸ਼ਨਾਨ ਕਰਨ ਵਾਲਿਆਂ ਦੀ ਵਧ ਰਹੀ ਲੱਖਾਂ ਦੀ ਗਿਣਤੀ ਜਿਸ ਨੂੰ ਅਸੀਂ ਬੜੇ ਫ਼ਖ਼ਰ ਨਾਲ ਦੱਸਦੇ ਹਾਂ, ਅਸਲ ਵਿਚ ਸਾਡੀ ਮੂਰਖਤਾ ਦੀ ਨਿਸ਼ਾਨੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਪਿਛਲੇ ਦਸ ਸਾਲਾਂ ਤੋਂ ਇਸ ਸਦੀਵੀ ਸੱਚ ਨੂੰ ਪ੍ਰਚਾਰ ਰਹੀ ਐ ਕਿ ਲਾਈਲੱਗ ਮੂਰਖਤਾ ਦੀ ਨਿਸ਼ਾਨੀ ਹੈ। ਧਾਗੇ-ਤਵੀਤਾਂ, ਟੂਣੇ-ਟਾਮਣਾਂ ਨਾਲ ਜ਼ਿੰਦਗੀ ਦਾ ਕੋਈ ਮਸਲਾ ਹੱਲ ਨਹੀਂ ਹੁੰਦਾ। ਧਾਗੇ-ਤਵੀਤ ਕਰਨ ਵਾਲੇ, ਟੂਣੇ-ਟਾਮਣ ਕਰਨ ਵਾਲੇ, ਹਥੌਲੇ ਪਾ ਕੇ ਬੀਮਾਰੀਆਂ ਦਾ ਇਲਾਜ ਕਰਨ ਵਾਲੇ ਤੇ ਭੂਤ-ਪ੍ਰੇਤ ਕਸਰ ਕੱਢਣ ਵਾਲੇ ਅਖੌਤੀ ਬਾਬੇ/ਸਿਆਣੇ ਅਸਲ ਵਿਚ ਸਮਾਜ ਦੇ ਦੁਸ਼ਮਣ ਹਨ ਜੋ ਆਪਣੀਆਂ ਸ਼ੈਤਾਨੀਆਂ ਨਾਲ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਇਨ੍ਹਾਂ ਪਾਖੰਡੀਆਂ ਕੋਲ ਕਿਸੇ ਕਿਸਮ ਦੀ ਅਜਿਹੀ ਕੋਈ ਸ਼ਕਤੀ ਨਹੀਂ ਹੈ ਜਿਸ ਨਾਲ ਇਹ ਕਿਸੇ ਦਾ ਕੁਝ ਸੁਆਰ ਜਾਂ ਵਿਗਾੜ ਸਕਣ। ਜੇਕਰ ਪੁੱਛਾਂ ਦੇਣ ਵਾਲੇ ਬਾਬਿਆਂ ਕੋਲ ਕਿਸੇ ਕਿਸਮ ਦੀ ਕੋਈ ਸੱਚਾਈ ਹੁੰਦੀ ਤਾਂ ਪੁਲਿਸ ਵਿਭਾਗ ਵਿਚ ਲੱਖਾਂ ਦੀ ਗਿਣਤੀ 'ਚ ਸੀ.ਆਈ.ਡੀ. ਮੁਲਾਜ਼ਮ ਰੱਖਣ ਦੀ ਲੋੜ ਨਹੀਂ ਸੀ ਪੈਣੀ। ਇੰਨੇ ਮੁਲਾਜ਼ਮਾਂ ਦਾ ਕੰਮ ਸਿਰਫ਼ ਇੱਕ ਪੁੱਛਾਂ ਦੇਣ ਵਾਲਾ ਚੇਲਾ ਹੀ ਕਰ ਸਕਦਾ ਸੀ। ਜੇਕਰ ਹਥੌਲੇ ਪਾਉਣ, ਟੂਣੇ-ਟਾਮਣ ਕਰਨ ਨਾਲ ਜਾਂ ਜੰਤਰਾਂ-ਮੰਤਰਾਂ ਨਾਲ ਨਾਮੁਰਾਦ ਬੀਮਾਰੀਆਂ ਦੇ ਇਲਾਜ ਹੋ ਸਕਦੇ ਹੁੰਦੇ ਤਾਂ ਸਾਨੂੰ ਡਾਕਟਰਾਂ ਤੇ ਦਵਾਈਆਂ ਦੀ ਲੋੜ ਨਹੀਂ ਸੀ ਪੈਣੀ। ਜੇਕਰ ਭੂਤਾਂ-ਪ੍ਰੇਤਾਂ, ਰੂਹਾਂ ਦੀ ਹੋਂਦ ਹੁੰਦੀ ਤਾਂ ਅੱਜ ਇਸ ਧਰਤੀ ਤੇ ਮਨੁੱਖਾਂ ਦੀ ਥਾਂ ਤੇ 'ਅਣਆਈਆਂ ਮੌਤਾਂ' ਮਰੇ ਲੱਖਾਂ ਲੋਕਾਂ ਦੀਆਂ ਭਟਕਦੀਆਂ 'ਰੂਹਾਂ' ਦਾ ਕਬਜ਼ਾ ਹੋਣਾ ਸੀ। ਸਮੇਂ ਨੇ ਜੋਤਿਸ਼ੀਆਂ ਦੁਆਰਾ ਕੀਤੇ ਜਾਂਦੇ ਦਾਅਵਿਆਂ ਨੂੰ ਵੀ ਝੁਠਲਾਇਆ ਹੈ। ਬਿਨਾਂ ਸ਼ੱਕ ਜੋਤਿਸ਼ ਮਹਿਜ਼ ਇੱਕ ਤੁੱਕਾ ਹੈ, ਟੇਵਾ ਹੈ ਤੇ ਫਰਾਡ ਹੈ ਜਿਸਦੇ ਸਹਾਰੇ ਜੋਤਿਸ਼ੀ ਲੋਕਾਂ ਦੀ ਲੁੱਟ ਕਰਦੇ ਹਨ। ਜੋਤਿਸ਼ ਵਿਚ ਕਿਸੇ ਕਿਸਮ ਦੀ ਕੋਈ ਸੱਚਾਈ ਤੇ ਵਿਗਿਆਨ ਦਾ ਅੰਸ਼ ਮਾਤਰ ਵੀ ਨਹੀਂ ਹੈ। ਜੇਕਰ ਜੋਤਿਸ਼ੀਆਂ ਦੁਆਰਾ ਕੀਤੀ ਜਾਂਦੀ ਭਵਿੱਖ ਬਾਣੀ ਵਿਚ ਕਿਸੇ ਕਿਸਮ ਦੀ ਕੋਈ ਸੱਚਾਈ ਹੁੰਦੀ ਤਾਂ ਭੂਪਾਲ ਗੈਸ ਕਾਂਡ ਜਾਂ ਦਿੱਲੀ ਦੰਗਿਆਂ ਵਿੱਚ ਹਜ਼ਾਰਾਂ ਲੋਕ ਅਣਆਈ ਮੌਤ ਨਾ ਮਰਦੇ। ਉਂਜ ਵੀ ਮਨੁੱਖ ਦੀਆਂ ਹੱਥ ਮੱਥੇ ਦੀਆਂ ਲਕੀਰਾ ਦਾ 'ਕਿਸਮਤ' ਨਾਲ ਕੋਈ ਸਬੰਧ ਨਹੀਂ ਹੁੰਦਾ—ਕਿਉਂਕਿ ਮਨੁੱਖ ਆਪਣੀ ਕਿਸਮਤ ਖ਼ੁਦ ਸਿਰਜਦਾ ਹੈ ਨਾ ਕਿ ਕੋਈ ਅਖੌਤੀ ਵਿਹੁ-ਮਾਤਾ। ਕਰਵਾ-ਚੌਥ ਦਾ ਵਰਤ ਰੱਖ ਕੇ ਆਪਣੇ ਪਤੀ ਦੀ ਲੰਬੀ ਉਮਰ ਦਾ ਭਰਮ ਪਾਲਣਾ ਇੱਕ ਕਲਪਿਤ ਵਿਸ਼ਵਾਸ ਤੋਂ ਬਿਨਾਂ ਕੁਝ ਵੀ ਨਹੀਂ ਹੈ। ਜੇਕਰ ਸੁੱਖਾਂ ਸੁੱਖਣ, ਮੰਨਤਾਂ ਮੰਨਣ ਜਾਂ ਦੇਵੀ-ਦੇਵਤਿਆਂ ਮੂਹਰੇ ਮੱਥੇ ਰਗੜਨ ਨਾਲ ਮੁਕਤੀ ਜਾਂ ਖੁਸ਼ਹਾਲੀ ਦਾ ਕੋਈ ਸਬੰਧ ਹੁੰਦਾ ਤਾਂ ਦੇਵੀ-ਦੇਵਤਿਆਂ ਦੀ ਇਸ 'ਮਹਾਨ' ਧਰਤੀ ਦੇ ਲੋਕ ਅੱਜ ਭੁੱਖ-ਨੰਗ, ਕੰਗਾਲੀ ਦਾ ਸ਼ਿਕਾਰ ਨਾ ਹੁੰਦੇ। ਸਮਾਂ ਮੰਗ ਕਰਦੈ ਕਿ ਅਸੀਂ ਪਿਛਾਂਹ ਖਿੱਚੂ ਧਾਰਨਾਵਾਂ ਨੂੰ ਤਿਆਗ ਕੇ ਵਿਗਿਆਨਕ ਸੋਚ ਦੇ ਧਾਰਨੀ ਬਣੀਏ।

## ਭੂਤਾਂ ਨੇ ਮੁੰਡਾ ਖਾ ਲਿਆ/ ਜੱਗਬੀਤੀ

ਸਾਡੇ ਦਿਮਾਗ ਵਿਚ ਅਚੇਤ ਤੌਰ ਤੇ ਭੂਤਾਂ-ਪ੍ਰੇਤਾਂ, ਜਾਦੂ-ਟੂਣਿਆਂ ਪ੍ਰਤੀ ਬੈਠੇ ਹੋਏ ਸੰਕਲਪ ਕਈ ਵਾਰ ਮਜ਼ਾਕ ਦਾ ਕਾਰਨ ਬਣ ਜਾਂਦੇ ਹਨ। ਉਪਰੋਕਤ ਗੱਲ ਫਰੀਦਕੋਟ ਜ਼ਿਲ੍ਹੇ ਦੇ ਪਿੰਡ ਵਾੜਾ ਦਰਾਕਾਂ ਦੀ ਹੈ। ਪਿੰਡ ਵਿਚ ਪੰਡਤਾਂ ਦੇ ਘਰ ਨਾਲ ਪਿਛਲੇ ਪਾਸੇ ਤੇ ਸਾਡੇ ਰਿਸ਼ਤੇਦਾਰਾਂ ਦਾ ਬਾਹਰਲਾ ਘਰ ਹੈ। ਪਿੰਡ ਦੇ ਲੋਕਾਂ ਦਾ ਵਿਸ਼ਵਾਸ ਹੈ ਕਿ ਇਥੇ ਭੂਤਾਂ ਰਹਿੰਦੀਆਂ ਹਨ। ਇਕ ਦਿਨ ਪੰਡਤਾਂ ਦਾ ਮੁੰਡਾ ਆਪਣੇ ਸਾਥੀਆਂ ਨਾਲ ਘਰ ਵਿਚ ਗੁੱਲੀ-ਡੰਡਾ ਖੇਡ ਰਿਹਾ ਸੀ। ਤੇ ਗੁੱਲੀ ਬੁੜਕ ਕੇ ਛਟੀਆਂ ਦੇ ਕੁੰਨੂ ਉੱਤੇ ਆ ਡਿੱਗੀ। ਮੁੰਡੇ ਨੇ ਗੁੱਲੀ ਚੁੱਕਣ ਲਈ ਕੋਠੇ ਤੋਂ ਕੁੰਨੂ ਤੇ ਛਾਲ ਮਾਰੀ। ਅੰਤ ਛਾਲ ਮਾਰਦੇ ਹੀ ਮੁੰਡਾ ਚੀਕਾਂ ਮਾਰਨ ਲੱਗ ਗਿਆ।

ਓਧਰ ਜਦ ਮਾਂ ਨੇ ਮੁੰਡੇ ਦੀਆਂ ਚੀਕਾਂ ਸੁਣੀਆਂ ਤਾਂ ਉਸ ਨੇ ਰੌਲਾ ਪਾ ਦਿੱਤਾ। "ਮੇਰਾ ਮੁੰਡਾ ਤਾਂ ਭੂਤਾਂ ਨੇ ਖਾ ਲਿਆ...।" ਤੇ ਉਹ ਰੌਲਾ ਪਾਉਂਦੀ—ਬੇਹੋਸ਼ ਹੋ ਕੇ ਵਿਹੜੇ ਵਿਚ ਡਿਗ ਪਈ। ਕੁਝ ਲੋਕਾਂ ਨੇ ਜਦ ਜਾ ਕੇ ਮੁੰਡੇ ਨੂੰ ਵੇਖਿਆ ਤਾਂ ਉਸ ਮਗਰ ਮਖਿਆਲ (ਸ਼ਹਿਦ) ਦੀਆਂ ਮੱਖੀਆਂ ਪਈਆਂ ਹੋਈਆਂ ਸਨ। ਮੁੰਡਾ ਮੱਖੀਆਂ ਤੋਂ ਡਰਦਾ ਚੀਕਾਂ ਮਾਰਨ ਲੱਗ ਗਿਆ ਸੀ। ਇਸ ਤਰ੍ਹਾਂ ਇਹ ਗੱਲ ਪਿੰਡ ਵਿਚ ਹਫਤਾ ਭਰ ਹਾਸੇ-ਠੱਠੇ ਦਾ ਕਾਰਨ ਬਣੀ ਰਹੀ। "ਅਖੇ ਮੇਰਾ ਮੁੰਡਾ ਤਾਂ ਭੂਤਾਂ ਨੇ ਖਾ ਲਿਆ।"

—ਅਰਸ਼ਦੀਪ 'ਮਹਿਰਾਜ'

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਮਾਸਟਰ ਗੁਰਦੇਵ ਸਿੰਘ ਜਲੂਰ (ਸਰਗਰਮ ਮੈਂਬਰ ਲਹਿਰਾਗਾਗਾ ਇਕਾਈ) ਦੀ ਅਚਾਨਕ ਮੌਤ ਤੇ ਡੂੰਘੇ ਦੁੱਖ ਦਾ ਇਜ਼ਹਾਰ ਕਰਦੀ ਹੋਈ ਦੁੱਖੀ ਪਰਿਵਾਰ ਨਾਲ ਦਿਲੀ ਹਮਦਰਦੀ ਪ੍ਰਗਟਾਉਂਦੀ ਹੈ।

ਪਰਿਵਾਰ ਦੀ ਆਰਥਕ ਮੱਦਦ ਲਈ ਸੁਸਾਇਟੀ ਵਲੋਂ 10,000 ਰੁਪਏ ਦੇਣ ਦਾ ਫੈਸਲਾ ਕੀਤਾ ਗਿਆ।

# ਵਿਗਿਆਨਕ ਖੋਜਾਂ

ਅਨੁਵਾਦ : ਰਣਜੀਤ ਗੌਰਵ

**ਦੁੱਧ ਦੋ ਲੱਖ ਰੁਪਏ ਪ੍ਰਤੀ ਲੀਟਰ**—ਭੇਡਾਂ ਦਾ ਦੁੱਧ ਦੋ ਲੱਖ ਰੁਪਏ ਪ੍ਰਤੀ ਲੀਟਰ ਮਿਲੇਗਾ, ਹੈ ਨਾ ਹੈਰਾਨ ਕਰਨ ਵਾਲਾ ਮੁੱਲ, ਮਹਿੰਗਾ ਹੀ ਸਹੀ, ਪਰ ਇਸ ਦੁੱਧ ਨੇ ਐਮਫੀਸੇਮਾ ਦੇ ਹਜਾਰਾਂ ਮਰੀਜ਼ਾਂ ਨੂੰ ਆਸ ਦੀ ਨਵੀਂ ਕਿਰਨ ਦਿਖਾਈ ਹੈ। ਇਸ ਰੋਗ ਦੇ ਮਰੀਜ਼ਾਂ ਵਿਚ, ਫੇਫੜਿਆਂ ਦੇ ਉਰਤਕਾ ਵਿਚ ਹਵਾ ਭਰ ਜਾਣ ਕਾਰਨ ਸਾਹ ਲੈਣ 'ਚ, ਤਕਲੀਫ਼ ਹੁੰਦੀ ਹੈ ਅਤੇ ਦਮ ਘੁੱਟਦਾ ਹੋਇਆ ਪ੍ਰਤੀਤ ਹੁੰਦਾ ਹੈ। ਇਹ ਬਿਮਾਰੀ ਜ਼ਿਆਦਾਤਰ ਉਹਨਾਂ ਲੋਕਾਂ ਨੂੰ ਹੁੰਦੀ ਹੈ, ਜਿੰਨਾ ਦੇ ਸਰੀਰ ਵਿਚ ਇਕ ਖਾਸ ਕਿਸਮ ਦਾ ਪ੍ਰੋਟੀਨ—'ਏ ਏ ਟੀ' "ਪੈਦਾ ਨਹੀਂ ਹੁੰਦਾ। ਬ੍ਰਿਟਿਸ਼ ਵਿਗਿਆਨਕਾਂ ਨੇ" 'ਏ ਏ ਟੀ' ਪ੍ਰੋਟੀਨ ਨੂੰ ਹਾਲ ਹੀ 'ਚ ਇੱਕ ਭੇਡ ਦੇ ਦੁੱਧ ਤੋਂ ਪ੍ਰਾਪਤ ਕਰਕੇ 'ਐਮ ਫੀ ਸੇਮਾ' ਦੇ ਮਰੀਜਾਂ ਨੂੰ ਆਸ ਦੀ ਕਿਰਨ ਦਿਖਾਈ ਹੈ। ਬ੍ਰਿਟਿਸ਼ ਵਿਗਿਆਨੀਆਂ ਨੇ ਟੈਸਟ ਟਿਊਬ ਤਕਨੀਕ ਨਾਲ ਇਕ ਵਿਸ਼ੇਸ ਪ੍ਰਕਾਰ ਦਾ ਜੀਨਸ ਪ੍ਰਾਪਤ ਕਰਕੇ ਭੇਡ ਨੂੰ ਇਹ ਪ੍ਰੋਟੀਨ ਪੈਦਾ ਕਰਨ ਯੋਗ ਬਣਾਇਆ ਹੈ। ਇਸ ਭੇਡ ਦੇ ਪ੍ਰਤੀ ਲੀਟਰ ਦੁੱਧ ਤੋਂ ਕਰੀਬ 4000 ਪਾਊਂਡ (ਕਰੀਬ ਦੋ ਲੱਖ ਰੁਪਏ) ਮੁੱਲ ਦਾ 'ਏ ਏ ਟੀ' ਪ੍ਰਾਪਤ ਕੀਤਾ ਜਾ ਸਕਦਾ ਹੈ, ਜੋ ਐਮਫੀਸੇਮਾਂ ਦੇ ਰੋਗੀਆਂ ਦੇ ਲਈ ਬਹੁਤ ਹੀ ਫਾਇਦੇਮੰਦ ਹੈ।

**ਪਾਣੀ 'ਚ, ਗੰਦਗੀ ਦੀ ਜਾਚ ਲਈ ਨਵਾਂ ਉਪਕਰਣ**—ਬ੍ਰਿਟੇਨ ਵਿਚ ਇੱਕ ਅਜਿਹੇ ਉਪਕਰਣ ਦਾ ਪਰੀਖਣ ਚੱਲ ਰਿਹਾ ਹੈ, ਜਿਸ ਤੋਂ ਸਮੁੰਦਰ ਦੇ ਪਾਣੀ ਵਿਚੋਂ ਗੰਦਗੀ ਦਾ ਪਤਾ ਲਗਾਇਆ ਜਾ ਸਕਦਾ ਹੈ। ਇਹ ਯੰਤਰ ਪਾਣੀ ਵਿਚ ਅਮੋਨੀਆਂ ਦੇ ਸਤਰ ਦੇ ਅਧਾਰ ਤੇ ਗੰਦਗੀ ਦਾ ਪਤਾ ਲਗਾਉਂਦਾ ਹੈ। ਬ੍ਰਿਟੇਨ ਦਾ ਰਾਸ਼ਟਰੀ ਨਦੀ ਮਹਿਕਮਾ (N.R.A.) ਦੱਖਣੀ ਇੰਗਲੈਂਡ ਵਿਚ ਡੇਵਨ ਸਥਿਤ ਡਾਰਟ ਨਦੀ ਦੇ ਮੁਹਾਣੇ ਤੇ ਇਸ ਉਪਕਰਣ ਦੇ ਜਰੀਏ ਇਕ ਮਹੱਤਵ-ਪੂਰਨ ਸਰਵੇਖਣ ਕਰ ਰਿਹਾ ਹੈ। ਇਸ ਸਰਵੇਖਣ ਤੋਂ ਡਾਰਟ ਨਦੀ ਵਿਚ ਗੰਦੇ ਪਾਣੀ ਦੇ ਮਿਲਣ ਤੋਂ ਸ਼ੁੱਧ ਪਾਣੀ 'ਤੇ ਪੈਣ ਵਾਲੇ ਪ੍ਰਭਾਵ ਦਾ ਪਤਾ ਲਗਾਏਗਾ। ਸਰਵੇਖਣ ਦਲ ਵਿਚ 12 ਵਿਗਿਆਨਕ ਹਨ ਜੋ ਪੰਜ ਕਿਸਤੀਆਂ ਦਾ ਇਕ ਛੋਟਾ ਬੇੜਾ ਇਸਤੇਮਾਲ ਕਰ ਰਹੇ ਨੇ। ਡੇਵਨ ਵਿਚ ਨਦੀ ਮੁਹਾਇਆ ਦੀ ਸਥਿਤੀ ਬੇਹਤਰ ਬਣਾਉਣ ਦੇ ਉਦੇਸ਼ ਨਾਲ ਇਹ ਸਰਵੇਖਣ ਸ਼ੁਰੂ ਕੀਤਾ ਗਿਆ ਹੈ। ਇਹ ਵਿਗਿਆਨਕ ਜਾਂਚ ਦੇ ਕੰਮ ਇਕ ਨਵੇਂ ਉਪਕਰਣ ਦਾ ਉਪਯੋਗ ਕਰ ਰਹੇ ਹਨ, ਜੋ ਇਕ ਸਲਾਈ (Probe) ਦੇ ਅੰਦਰ ਸਥਿਤ ਹੁੰਦਾ ਹੈ। ਵਾਸਤਵ ਵਿਚ ਇਹ ਸਲਾਈ ਇਕ ਲਘੂ-ਸਤਰੀ ਸਵੈ-ਚਾਲਿਕ ਰਸਾਇਣਿਕ ਪ੍ਰਯੋਗਸਾਲਾ ਹੈ, ਜਿਸ ਨੂੰ ਪਾਣੀ ਵਿਚ ਉਤਾਰ ਕੇ ਇਕ ਪੂਰੇ ਜਵਾਰਭਾਟਾ ਚੱਕਰ ਤੱਕ ਉੱਥੇ ਹੀ ਰਹਿਣ ਦਿੱਤਾ ਜਾਂਦਾ ਹੈ ਤਾਂ ਕਿ ਪਾਣੀ ਦੇ ਨੇੜੇ ਅਲੱਗ-ਅਲੱਗ ਨਮੂਨੇ ਲਏ ਜਾ ਸਕਣ।

ਸਮੁੰਦਰੀ ਪਾਣੀ ਨੂੰ ਸਲਾਈ ਦੇ ਅੰਦਰ ਪੰਪ ਕਰਕੇ ਇਸ ਵਿਚ ਕੁਝ ਰਸਾਇਣ ਮਿਲਾਉਣ ਨਾਲ ਪਾਣੀ ਦਾ ਰੰਗ ਬਦਲ ਜਾਂਦਾ ਹੈ। ਇਸ ਬਦਲੇ ਰੰਗ ਦੀ ਤੀਬਰਤਾ ਦੇ ਅਧਾਰ ਤੇ ਹੀ ਅਮੋਨੀਆ ਦੇ ਸਤਰ ਦਾ ਪਤਾ ਲਗਦਾ ਹੈ। ਅਮੋਨੀਆ ਪਾਣੀ ਵਿਚ ਗੰਦਗੀ ਦੀ ਮੌਜੂਦਗੀ ਨੂੰ ਦਰਸਾਉਂਦਾ ਹੈ। ਇਸ ਸਵੈਚਾਲਕ ਉਪਕਰਣ ਦਾ ਸਭ ਤੋਂ ਵੱਡਾ ਫਾਇਦਾ ਇਹ ਹੈ ਕਿ ਜਾਂਚ ਦਿਨ ਰਾਤ ਕਦੋਂ ਵੀ ਕਰਕੇ ਪਰਿਣਾਮ ਹਾਸਿਲ ਤੁਰੰਤ ਕੀਤੇ ਜਾ ਸਕਦੇ ਹਨ। ਸਰਵੇਖਣ ਦੇ ਅੰਤਰਗਤ ਬੈਕਟੀਰੀਆ, ਪੋਸਕਾਂ, ਠੋਸ ਪਦਾਰਥਾਂ ਅਤੇ ਅਮੋਨੀਆ ਦੇ ਨਮੂਨੇ ਇਕੱਤਰ ਕੀਤੇ ਜਾਂਦੇ ਹਨ, ਨਾਲ ਹੀ ਪਾਣੀ ਦੇ ਤਾਪਮਾਨ, ਘੁਲੀ ਆਕਸੀਜਨ, ਗੰਦਗੀ ਅਤੇ ਖਾਰੇਪਣ ਦਾ ਵੀ ਸਰਵੇਖਣ ਤੇ ਨਤੀਜਾ ਪ੍ਰਾਪਤ ਕੀਤਾ ਜਾਂਦਾ ਹੈ।

**ਰਹੱਸਮਈ ਬਿਮਾਰੀ ਤੋਂ ਪਰਦਾ ਹਟਿਆ**—ਬ੍ਰਿਟੇਨ ਦੀ ਮੈਡੀਕਲ ਅਨੁਸਧਾਨ ਪ੍ਰੀਸ਼ਦ (M.R.C.) ਦੇ ਵਿਗਿਆਨਕਾਂ ਨੇ ਦਾਵਾ ਕੀਤਾ ਹੈ ਕਿ ਉਹਨਾਂ ਰਹੱਸਮਈ ਸਮਝੇ ਜਾਣ ਵਾਲੀ ਬਿਮਾਰੀ ਕਰੋਨ ਦੀ ਗੁੱਥੀ ਸੁਲਝਾ ਲਈ ਹੈ। ਕਰੋਨ ਦੇ ਰੋਗੀ ਨੂੰ ਛੋਟੀ ਆਂਤ ਦੇ ਥੱਲੜੇ ਹਿੱਸੇ ਵਿਚ ਜਲਨ ਦੀ ਸ਼ਿਕਾਇਤ ਰਹਿੰਦੀ ਹੈ। ਇਸ ਦੇ ਲੱਛਣਾਂ ਦੇ ਪਤਾ ਲੱਗ ਜਾਣ ਦੇ ਬਾਵਜੂਦ ਇਸ ਬਿਮਾਰੀ ਦੇ ਕਾਰਨਾਂ ਦਾ ਪਤਾ ਲਗਾਉਣ ਲਈ ਦੁਨੀਆਂ ਭਰ ਦੇ ਵਿਗਿਆਨਕ ਕਾਫੀ ਲੰਮੇ ਸਮੇਂ ਤੋਂ ਜੁਟੇ ਹੋਏ ਸੀ। ਪਰ ਐਮ. ਆਰ. ਸੀ. ਦੇ ਟੂਇਬਰਕੂਊਲੋਸਿਸ ਅਤੇ ਸਬੰਧਿਤ ਯੂਨਿਟ ਦੇ ਵਿਗਿ-ਆਨਿਕਾਂ ਨੇ ਹੁਣ ਇਹ ਸਿੱਧ ਕਰ ਦਿੱਤਾ ਹੈ, ਕਿ ਕਰੋਨ

(ਬਾਕੀ ਸਫਾ 21 ਤੇ)



ਮਿੰਨੀ ਕਹਾਣੀ

## ਤਰਕਸ਼ੀਲਤਾ

□ ਸੁਧੀਰ ਕੁਮਾਰ ਸੁਧੀਰ

ਮੈਂ ਬੱਸ 'ਚੋਂ ਉੱਤਰ ਕੇ ਬੱਸ ਅੱਡੇ ਦੇ ਨਾਲ ਬਣੀ ਸੜਕ ਦੇ ਫੁੱਟਪਾਥ ਤੇ ਤੁਰਦਾ ਜਾ ਰਿਹਾ ਸਾਂ। ਫੁੱਟਪਾਥ ਤੋਂ ਇਕ ਵਿਅਕਤੀ ਜਿਸ ਨੇ ਫੁੱਟਪਾਥ ਤੇ ਤੱਪੜੀ ਵਿਛਾਈ ਹੋਈ ਸੀ, ਉੱਠ ਕੇ ਆਇਆ। ਉਸ ਨੇ ਮੇਰਾ ਹੱਥ ਪਕੜਦੇ ਹੋਏ ਕਿਹਾ, 'ਆਓ ! ਬਾਬੂ ਜੀ, ਹੱਥ ਵਿਖਾ ਲਵੋ।'

ਮੈਂ ਵੇਖਿਆ ਉਹ ਪੀਲੇ ਵਸਤਰ ਧਾਰਨ ਕਰੀ, ਰਾਮ-ਨਾਮ ਦਾ ਪਰਨਾ ਲਈ, ਮੱਥੇ ਤੇ ਚੰਦਨ ਦਾ ਟਿੱਕਾ ਲਾਈ, ਚਾਲੀ-ਪੰਜਤਾਲੀ ਸਾਲ ਦਾ ਵਿਅਕਤੀ ਸੀ। ਆਪਣੀ ਤੱਪੜੀ ਵੱਲ ਇਸ਼ਾਰਾ ਕਰ ਕੇ ਉਸ ਵਿਅਕਤੀ ਨੇ ਫੇਰ ਆਖਿਆ 'ਤੁਹਾਡਾ ਹੱਥ ਵੇਖ ਕੇ ਮੈਂ ਤੁਹਾਡਾ ਭਵਿੱਖ ਦੱਸਾਂਗਾ।'

ਮੈਂ ਉਸ ਵਿਅਕਤੀ ਵੱਲ ਵੇਖ ਕੇ ਪੁੱਛਿਆ, 'ਤੂੰ ਭਵਿੱਖ ਦੱਸਦੈਂ...।'

'ਹਾਂ ਜੀ...।'

'ਅੱਛਿਆ ! ਫੇਰ ਤਾਂ ਤੂੰ ਇਹ ਵੀ ਦੱਸ ਦੇਵੇਂਗਾ ਕਿ ਭਵਿੱਖ 'ਚ ਮੇਰੇ ਕੋਲ ਕਿੰਨੀ ਦੌਲਤ ਹੋਵੇਗੀ।'

'ਹਾਂ ! ਕਿਉਂ ਨਹੀਂ, ਲਿਆਓ ਵੇਖੀਏ ਤੁਹਾਡਾ ਹੱਥ।'

'ਇਕ ਗੱਲ ਦੱਸ ! ਤੂੰ ਇਹ ਧੰਦਾ ਕਦੋਂ ਤੋਂ ਕਰ ਰਿਹੈਂ।'

'ਕਈ ਸਾਲਾਂ ਤੋਂ...।'

'ਸੁਣ ! ਬੁਰਾ ਨਾ ਮੰਨਾਵੀਂ,......ਜੇਕਰ ਤੇਰੇ ਪਾਸ ਦੂਜਿਆਂ ਨੂੰ ਉਹਨਾਂ ਦੇ ਭਵਿੱਖ ਦੱਸਣ ਦੀ ਕਾਬਲੀਅਤ ਹੈ, ਫੇਰ ਤੂੰ ਸਾਲਾਂ-ਬੱਧੀ ਫੁੱਟਪਾਥ ਤੇ ਅਜਿਹੀ ਤਰਸਯੋਗ ਹਾਲਤ 'ਚ ਬੈਠਾ, ਲੋਕਾਂ ਨੂੰ ਉਹਨਾਂ ਦੇ ਭਵਿੱਖ ਦੱਸਣ ਲਈ ਕਿਉਂ ਪੁਕਾਰਦੈਂ...?'

ਇਹ ਸੁਣ ਕੇ ਉਸ ਵਿਅਕਤੀ ਨੂੰ ਆਪਣੇ ਭਵਿੱਖ 'ਚ ਅੰਧੇਰਾ ਨਜ਼ਰ ਆਉਣ ਲੱਗਾ।

ਮਿੰਨੀ ਕਹਾਣੀ

## ਦਰਦ

□ ਚਿਤਰਕਾਰ ਹਰਪਾਲ

ਉਸ ਨੇ ਪੂਜਾ ਲਈ ਬਗੀਚੇ ਵਿਚੋਂ ਪਹਿਲੀ ਹੀ ਕਲੀ ਤੋੜੀ ਸੀ। ਦੇਖਦੇ-ਦੇਖਦੇ ਹੀ ਕਲੀ ਉਸ ਦੇ ਹੱਥ ਵਿਚ ਮੁਰਝਾ ਗਈ। ਤੇ ਖੁਸ਼ਬੂ ਵੀ ਹੌਲੀ-ਹੌਲੀ ਬੰਦ ਹੋ ਗਈ।

ਉਹ ਸੋਚਣ ਲੱਗਿਆ, 'ਪਲ ਭਾਰ ਪਹਿਲਾਂ ਤਾਂ ਇਹ ਫੁੱਲ ਬਣਨ ਲਈ ਕਿਨ੍ਹੀ ਬੇਤਾਬ ਹੋ ਰਹੀ ਸੀ ਤੇ ਆਪਣੀ ਖੁਸ਼ਬੋ ਫਿਜ਼ਾ ਵਿਚ ਖਿਲਾਰ ਰਹੀ ਸੀ ਤੇ ਹੁਣ ਕਿਵੇਂ...।"

ਉਸ ਦੇ ਅੰਦਰ ਇਕ ਅਜੀਬ ਤਰ੍ਹਾਂ ਦਾ ਦਰਦ ਉੱਠਿਆ ਬਿਲਕੁਲ ਉਸ ਤਰ੍ਹਾਂ ਦਾ ਜਿਵੇਂ ਕੁਝ ਦਿਨ ਪਹਿਲਾਂ ਉਸ ਨੇ ਆਪਣੀ ਬੱਚੀ ਜੋ ਕਿ ਉਸ ਦੀ ਬੀਵੀ ਦੇ ਪੇਟ ਵਿਚ ਕਲੀ ਵਾਂਗ ਹੀ ਪਣਪ ਰਹੀ ਸੀ ਤੇ ਉਸ ਨੇ ਉਸ ਨੂੰ...।

ਮਿੰਨੀ ਕਹਾਣੀ

## ਮੁਕਤੀ

□ ਨਵਦੀਪ ਲੰਡੇ

ਪ੍ਰਾਣੀ ਨੂੰ ਇਸ ਸੰਸਾਰਕ ਮੋਹ-ਮਾਇਆ ਵਿਚ ਉਲਝਨਾ ਨਹੀਂ ਚਾਹੀਦਾ। ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਮਨੁੱਖ ਦੀਆਂ ਸਭ ਤੋਂ ਵੱਡੀਆਂ ਦੁਸ਼ਮਣ ਹਨ। ਮਨ ਨੂੰ ਭਰਮਾਉਣ ਵਾਲੀਆਂ ਭੌਤਿਕ ਵਸਤਾਂ ਤੋਂ ਬੰਦੇ ਨੂੰ ਪਾਸੇ ਰਹਿਣਾ ਚਾਹੀਦਾ ਹੈ......।' ਬਾਬਾ ਜੀ ਮੁਕਤੀ ਲਈ ਰਾਹ ਦੱਸ ਰਹੇ ਸਨ।

'ਬਾਬਾ ਜੀ, ਲੋਕਾਂ ਨੂੰ ਸੰਬੋਧਨ ਕਰਨ ਲਈ ਜਿਹੜੇ ਤੁਸੀਂ ਮਾਈਕ, ਸਪੀਕਰ ਤੇ ਟੈਲੀਵੀਜ਼ਨ ਵਰਤਦੇ ਓ...?...?'

ਹੁਣ ਬਾਬਾ ਜੀ 'ਮੁਕਤੀ' ਲਈ ਕੋਈ ਨਵਾਂ ਢੰਗ ਲੱਭ ਰਹੇ ਸਨ।

—0—

# ਸ਼ੰਕਾਨਵਿਰਤੀ

ਸ਼ੰਕਾ—ਅੱਜ ਕਲ੍ਹ ਬਰਸਾਤ ਹੋਣ ਤੇ ਵੀ ਡੱਡੂ ਦਿਖਾਈ ਨਹੀਂ ਦਿੰਦੇ, ਸਰਦੀ ਦੇ ਮੌਸਮ ਵਿਚ ਇਹ ਕਿਥੇ ਚਲੇ ਜਾਂਦੇ ਹਨ ?

ਨਵਿਰਤੀ—ਡੱਡੂ ਠੰਡੇ ਖ਼ੂਨ ਵਾਲੇ ਜੀਵਾਂ ਦੀ ਕਿਸਮ ਹੈ। ਇਹਨਾਂ ਦਾ ਤਾਪਮਾਨ ਮਨੁੱਖਾਂ ਜਾਂ ਗਰਮ ਖ਼ੂਨ ਵਾਲੇ ਜੀਵਾਂ ਵਾਂਗ ਸਦਾ ਸਥਿਰ ਨਹੀਂ ਰਹਿ ਸਕਦਾ। ਮੌਸਮ ਅਨੁਸਾਰ ਇਹਨਾਂ ਠੰਡੇ ਖ਼ੂਨ (Cold blooded) ਵਾਲੇ ਜੀਵਾਂ ਦੇ ਖ਼ੂਨ ਦਾ ਤਾਪਮਾਨ ਬਦਲਦਾ ਰਹਿੰਦਾ ਹੈ। ਸਰਦੀਆਂ ਦੇ ਮੌਸਮ ਵਿਚ ਇਹ ਧਰਤੀ ਦੇ ਹੇਠਾਂ ਡੂੰਘੇ ਦਬ ਜਾਂਦੇ ਹਨ। ਉੱਥੇ ਬਿਨਾਂ ਕੁਝ ਖਾਧਿਆਂ ਇਹ ਸਾਰੀ ਸਰਦੀ ਗੁਜਾਰਦੇ ਹਨ। ਇਸ ਸਮੇਂ ਨੂੰ ਇਹਨਾਂ ਦਾ ਹਾਈਬਰਨੇਸ਼ਨ ਸਮਾਂ ਕਿਹਾ ਜਾਂਦਾ ਹੈ। ਗਰਮੀ ਦਾ ਅਨੁਕੂਲ ਮੌਸਮ ਆਉਣ ਤੇ ਹੀ ਇਹਨਾਂ ਦਾ ਖ਼ੂਨ ਹਰਕਤ ਕਰਦਾ ਹੈ। ਜ਼ਿਆਦਾਤਰ ਇਹ ਦਲਦਲੀ ਖੇਤਰਾਂ ਵਿਚ ਹੇਠਾਂ ਡੂੰਘਾਈ ਵਿਚ ਇਹ ਵੜੇ ਹੁੰਦੇ ਹਨ ਅਤੇ ਗਰਮੀਆਂ ਦੀ ਬਰਸਾਤ ਤੇ ਇਹ ਮੁੜ ਬਾਹਰ ਆ ਜਾਂਦੇ ਹਨ। ਡੱਡੂਆਂ ਲਈ ਇਹ ਸਮਾਂ ਜ਼ਿੰਦਗੀ-ਮੌਤ ਦਾ ਇਕ ਫਸਵਾਂ ਘੋਲ ਹੀ ਹੁੰਦਾ ਹੈ। ਬਹੁਤ ਸਾਰੇ ਵਾਪਸ ਹਰਕਤ ਵਿਚ ਆਉਣ ਤੋਂ ਅਸਮਰਥ ਵੀ ਰਹਿ ਜਾਂਦੇ ਹਨ।

ਸ਼ੰਕਾ—ਚੜ੍ਹਦੇ ਅਤੇ ਛਿਪਦੇ ਸਮੇਂ ਸੂਰਜ ਵੱਡਾ, ਲਾਲ ਅਤੇ ਘੱਟ ਚਮਕਦਾ ਕਿਉਂ ਲੱਗਦਾ ਹੈ ਜਦੋਂ ਕਿ ਕਿਸੇ ਖਾਸ ਰੁੱਤ ਸਮੇਂ ਸਾਰੇ ਖਿਤਿਆ ਤੋਂ ਸੂਰਜ ਦੀ ਧਰਤੀ ਤੋਂ ਵਿਥ ਲਗਭਗ ਨਿਸ਼ਿਚਤ ਜਿਹੀ ਹੁੰਦੀ ਹੈ ?

ਨਵਿਰਤੀ—ਚੜ੍ਹਦੇ ਅਤੇ ਛਿਪਦੇ ਸਮੇਂ ਅਸਲੀਅਤ ਇਹ ਹੈ ਕਿ ਸੂਰਜ ਦੇ ਆਕਾਰ ਅਤੇ ਚਮਕ ਵਿਚ ਕੋਈ ਅੰਤਰ ਨਹੀਂ ਹੁੰਦਾ ਹੈ। ਇਹ ਧਰਤੀ ਉੱਪਰਲੇ ਵਾਤਾਵਰਣ ਦੀ ਸਤਹਿ ਹੈ ਜਿਸ ਕਾਰਨ ਅਜਿਹਾ ਅੰਤਰ ਲੱਗਦਾ ਹੈ। ਚੜ੍ਹਦੇ ਅਤੇ ਛਿਪਦੇ ਸਮੇਂ ਧਰਤੀ ਉੱਪਰ ਖੜੇ ਵਿਅਕਤੀ ਨੂੰ ਸੂਰਜ ਧਰਤੀ ਉੱਪਰਲੇ ਸੰਘਣੇ ਵਾਤਾਵਰਣ ਦੀ ਮੋਟੀ ਤਹਿ ਵਿਚੋਂ ਸੂਰਜ ਦੀਆਂ ਕਿਰਨਾਂ ਦੇਖਣੀਆਂ ਪੈਂਦੀਆਂ ਹਨ ਜਾਂ ਇਹ ਕਹਿ ਲਵੋ ਕਿ ਸੂਰਜ ਦੇਖਣਾ ਪੈਂਦਾ ਹੈ ਜਿਸ ਕਾਰਨ ਉਹ ਦੀ ਰੋਸ਼ਨੀ ਮੱਧਮ ਲੱਗਦੀ ਹੈ ਅਤੇ ਸੂਰਜ ਦਾ ਆਕਾਰ ਵੱਡਾ ਲੱਗਦਾ ਹੈ। ਜਿਉਂ-ਜਿਉਂ ਸੂਰਜ ਉੱਪਰ ਉਠਦਾ ਹੈ ਤਿਉਂ-ਤਿਉਂ ਅਸੀਂ ਧਰਤੀ ਤੋਂ ਇਸ ਨੂੰ ਵਾਤਾਵਰਨ ਦੀ ਘੱਟ ਮੋਟੀ ਸਤਿਹ ਵਿਚੋਂ ਦੇਖਦੇ ਹਾਂ ਜਿਸ ਕਾਰਨ ਇਹ ਵਧੇਰੇ ਚਮਕਦਾ ਜਾਂਦਾ ਲੱਗਦਾ ਹੈ। ਗਰਮੀਆਂ ਦੀ ਰੁੱਤ ਵਿਚ ਦੁਪਹਿਰ ਵੇਲੇ ਅਸੀਂ ਸੂਰਜ ਨੂੰ ਪੂਰੇ ਲੰਬ ਤੋਂ ਖੜ੍ਹ ਕੇ ਦੇਖਦੇ ਹਾਂ ਭਾਵ ਸੂਰਜ ਸਾਡੇ ਸਿਰ ਉੱਪਰੋਂ ਦੀ ਲੰਘਦਾ ਹੈ ਜਿਸ ਕਾਰਨ ਇਸ ਸਮੇਂ ਇਹ ਸਾਨੂੰ ਸਭ ਤੋਂ ਵਧੇਰੇ ਚਮਕਦਾ ਲੱਗੇਗਾ ਕਿਉਂਕਿ ਅਸੀਂ ਇਸ ਨੂੰ ਬਹੁਤ ਹੀ ਘੱਟ ਮੋਟੀ ਸਤਿਹ 'ਚੋਂ ਦੇਖਦੇ ਹਾਂ।

ਸ਼ੰਕਾ—ਜਦ ਵੀ ਮੈਂ ਸੌਂ ਜਾਂਦਾ ਹਾਂ ਤਾਂ ਮੈਨੂੰ ਤੇਜ਼ ਭੱਜਦੀਆਂ ਕਾਰਾਂ, ਸਕੂਟਰਾਂ ਦੇ ਸੁਪਨੇ ਆਉਂਦੇ ਹਨ। ਇਥੋਂ ਤੱਕ ਕਈ ਵਾਰ ਮੈਂ ਖੁਦ ਹੀ ਸਕੂਟਰ ਚਲਾ ਰਿਹਾ ਹੁੰਦਾ ਹਾਂ ਜਿਸ ਦੇ ਬਰੇਕ ਫੇਲ ਹੋ ਜਾਂਦੇ ਹਨ ਆਦਿ ਅਕਸਰ ਅਜਿਹਾ ਮੇਰੇ ਨਾਲ ਕਿਉਂ ਹੁੰਦਾ ਹੈ ?

ਨਵਿਰਤੀ—ਪ੍ਰਸਿੱਧ ਸਾਈਕੋਲੋਜਿਸ਼ਟ (ਮਨੋ-ਵਿਗਿਆਨੀ) ਪੈਟਰੀਕੀਆਂ ਗੈਰੀਫੀਲਡ ਦਾ ਕਥਨ ਹੈ ਕਿ ਸੁਪਨੇ ਤੁਹਾਨੂੰ ਤੁਹਾਡੀ ਸਰੀਰਕ ਅਵਸਥਾ ਦੀ ਜਿਥੇ ਜਾਣਕਾਰੀ ਦਿੰਦੇ ਹਨ ਉੱਥੇ ਸੁਚੇਤ ਵੀ ਕਰਦੇ ਹਨ। ਸੁਪਨਿਆਂ ਦਾ ਸਾਡੇ ਸਰੀਰ ਦੀਆਂ ਗਤੀਵਿਧੀਆਂ ਨਾਲ ਪੂਰਨ ਸੰਬੰਧ ਹੈ। ਉਹ ਕਹਿੰਦੇ ਹਨ ਕਿ ਅਜਿਹੇ ਸੁਪਨਿਆਂ ਸਮੇਂ ਜਿਨ੍ਹਾਂ ਦਾ ਸੰਬੰਧ ਕਿਸੇ ਦੁਰਘਟਨਾਵਾਂ, ਤੇਜ਼ੀ, ਤੋੜ ਭੱਜ ਨਾਲ ਹੈ ਤੁਹਾਨੂੰ ਆਪਣੇ ਦੋਸਤ ਨਾਲੋਂ ਕਿਸੇ ਮਨੋਵਿਗਿਆਨੀ ਡਾਕਟਰ ਪਾਸ ਜਾਣਾ ਜ਼ਰੂਰੀ ਹੈ। ਸਾਥੀ ਜੀ ਤੁਹਾਨੂੰ ਤੇਜ਼ ਰਫਤਾਰ ਕਾਰਾਂ, ਸਕੂਟਰਾਂ ਦੇ ਸੁਪਨਿਆਂ ਦਾ ਆਉਣਾ ਦਰਸਾਉਂਦਾ ਹੈ ਕਿ ਤੁਸੀਂ ਵਧੇਰੇ ਭੱਜ ਨੱਠ ਕਰਦੇ ਹੋ ਅਤੇ ਹਰ ਸਮੱਸਿਆ ਦੇ ਹੱਲ ਨੂੰ ਤੁਰੰਤ ਚਾਹੁੰਦੇ ਹੋ। ਨਿੱਕੀ-ਨਿੱਕੀ ਗੱਲ ਦਾ ਅਸਰ ਵਧੇਰੇ ਕਬੂਲਦੇ ਹੋ ਅਤੇ ਕਈ ਵਾਰ ਤਾਂ ਐਵੇਂ ਘਬਰਾਈ ਜਾਂਦੇ ਹੋ ਅਤੇ ਜਜ਼ਬਾਤੀ ਹੋ ਜਾਂਦੇ ਹੋ। ਸੋ ਆਪ ਹਰ ਸਮੱਸਿਆ ਦੇ ਹੱਲ ਲਈ ਧੀਰਜ ਅਤੇ ਸਬਰ ਤੋਂ ਕੰਮ ਲਵੋ। ਮਨ ਤੇ ਬਿਨਾਂ ਦਬਾ ਪਾਇਆ ਜਿਥੇ ਅਸੀਂ ਠੀਕ ਫੈਸਲੇ ਲੈਣ ਦੇ ਸਮਰੱਥ ਹੁੰਦੇ ਹਾਂ ਉੱਥੇ ਸਰੀਰਕ ਸਿਹਤ ਵੀ ਬਣੀ ਰਹਿੰਦੀ ਹੈ। ਮਾਨਸਿਕ ਸਿਹਤ ਨੂੰ ਸਾਵਾਂ ਰੱਖਣ ਨਾਲ ਅਜਿਹੇ ਸੁਪਨੇ ਨਹੀਂ ਆਉਣਗੇ। ਇਹ ਤੁਹਾਨੂੰ ਚਿਤਾਵਨੀ ਹੈ ਕਿ ਤੁਸੀਂ ਸਰੀਰ ਤੋਂ ਵਧੇਰੇ ਕੰਮ ਲੈਂਦੇ ਹੋ ਜੋ ਉਸ ਦੀ ਸਮਰੱਥਾ ਤੋਂ ਵੱਧ ਹੈ। ਸੁਪਨਿਆਂ ਵਿਚ ਆਉਂਦੇ ਕਾਰਾਂ ਤੇ ਸਕੂਟਰ ਤੁਹਾਡੇ ਸਰੀਰ ਦੇ ਵੱਖ-ਵੱਖ ਰੂਪ ਹਨ ਜੋ ਇਹਨਾਂ ਰਾਹੀਂ ਆਪਣੀ ਹਾਲਤ ਪ੍ਰਗਟ ਕਰ ਰਿਹਾ ਹੈ।

# ਸਰਗਰਮੀਆਂ

### "ਤਰਕਸ਼ੀਲ ਮੇਲਾ"

**ਰਿਪੋਰਟ :**—ਹਰਦੀਪ ਸਿੰਘ ਮਾਨਸਾ ਬੀਤੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵਲੋਂ ਡਾ: ਕਵੂਰ ਦੀ ਯਾਦ ਨੂੰ ਸਮਰਪਿਤ ਸਲਾਨਾ "ਤਰਕਸ਼ੀਲ ਮੇਲਾ" ਮੇਹਲੀ ਨੇੜੇ ਫਗਵਾੜਾ ਵਿਖੇ ਮਨਾਇਆ ਗਿਆ। ਜਿਸ ਵਿਚ ਵੱਖ-ਵੱਖ ਨਾਟਕ ਮੰਡਲੀਆਂ ਵਲੋਂ ਅਗਾਂਹ ਵਧੂ ਨਾਟਕ ਤੇ ਹੋਰ ਗੀਤ ਸੰਗੀਤ ਪੇਸ਼ ਕੀਤਾ ਗਿਆ। ਮੇਲੇ ਵਿਚ ਪੰਜਾਬ ਭਰ 'ਚੋਂ ਤਰਕਸ਼ੀਲ ਸੁਸਾਇਟੀ ਦੀਆਂ ਬਹੁਤ ਸਾਰੀਆਂ ਇਕਾਈਆਂ ਨੇ ਸ਼ਮੂਲੀਅਤ ਕੀਤੀ।

ਇਸ ਤਰਕਸ਼ੀਲ ਮੇਲੇ ਦਾ ਆਗਾਜ਼ ਪਰਮੀਤ ਸਿੰਘ ਫਗਵਾੜਾ ਦੇ ਛੋਟੇ-ਛੋਟੇ ਬੱਚਿਆਂ ਕ੍ਰਾਂਤੀਪਾਲ ਪ੍ਰਵੀਨ ਵਲੋਂ ਗਾਏ ਸੰਤ ਰਾਮ ਉਦਾਸੀ ਦੇ ਗੀਤ "ਮੇਰੀ ਲੋਥ ਤੇ ਨਾ ਰੋਇਓ, ਮੇਰੀ ਸੋਚ ਨੂੰ ਬਚਾਇਓ..." ਨਾਲ ਹੋਇਆ। ਉਸ ਤੋਂ ਬਾਅਦ ਸੰਗੀਤ ਮੰਡਲੀ ਛਾਜਲੀ ਵਲੋਂ "ਕੀ ਮੰਗਣਾ ਫਕੀਰਾਂ ਨੇ, ਮੰਗਦੇ ਆਪ ਖਾਣ ਨੂੰ ਚੇਲੇ..." ਗੀਤ ਰਾਹੀਂ ਸਾਧੂ ਪਖੰਡੀਆਂ ਦਾ ਖੂਬ ਭਾਂਡਾ ਭੰਨਿਆਂ। ਇਸ ਤੋਂ ਬਿਨਾਂ ਉਨ੍ਹਾਂ ਨੇ ਅਜਿਹੇ ਹੋਰ ਸਿਖਿਆ ਦਾਇਕ ਗੀਤ ਗਾ ਕੇ ਚੰਗੀ ਹਾਜ਼ਰੀ ਲਵਾਈ। ਲੋਕ ਕਲਾ ਮੰਚ, ਰੇਲ ਕੋਚ ਫੈਕਟਰੀ ਕਪੂਰਥਲਾ ਵਲੋਂ ਗੁਰਸ਼ਰਨ ਸਿੰਘ ਦੇ ਲਿਖੇ ਹੋਏ ਨਾਟਕ "ਹਰ ਇਕ ਨੂੰ ਜਿਉਣ ਦਾ ਹੱਕ ਚਾਹੀਦਾ ਹੈ" ਨੂੰ ਪੇਸ਼ ਕੀਤਾ। ਨਾਟਕ ਪ੍ਰਭਾਵਸ਼ਾਲੀ ਸੀ ਪਰ ਪੇਸ਼ਕਾਰੀ ਪਖੋਂ ਥੋੜ੍ਹਾ ਕਮਜ਼ੋਰ ਰਿਹਾ। ਨਾਟਕ ਤੋਂ ਬਾਅਦ ਰਜੀਵ ਕੁਮਾਰ ਵਲੋਂ ਸ਼ਰਧਾਂਜਲੀ ਗੀਤ "ਦੇਈਏ ਸ਼ਰਧਾਂਜਲੀਆਂ ਜਿਨ੍ਹਾਂ ਨੇ ਸਭ ਕੁਝ ਘੋਲ ਕਮਾਇਆ..." ਪੇਸ਼ ਕੀਤਾ। ਇਸ ਗੀਤ ਤੋਂ ਬਾਅਦ "ਤਰਕਸ਼ੀਲ" ਮੈਗਜ਼ੀਨ ਦੇ ਮੁੱਖ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਵਲੋਂ ਲੋਕਾਂ ਨੂੰ ਵਹਿਮਾਂ-ਭਰਮਾਂ ਤੇ ਮਾਨਸਿਕ ਰੋਗਾਂ ਦੇ ਕਾਰਨਾਂ ਬਾਰੇ ਦੱਸਦਿਆਂ ਸਾਡੀ ਵਿਦਿਅਕ ਪ੍ਰਣਾਲੀ ਅਤੇ ਗੰਧਲੇ ਸਮਾਜਿਕ ਢਾਂਚੇ ਨੂੰ ਮੁੱਖ ਦੋਸ਼ੀ ਮੰਨਦੇ ਹੋਏ ਕਿਹਾ ਕਿ ਸਾਡੀ ਪੜ੍ਹਾਈ ਅਪਾਹਜ ਤੇ ਨਿਪੁੰਸਕ ਹੈ ਜੋ ਸਿਰਫ਼ ਡਿਗਰੀਆਂ ਪ੍ਰਦਾਨ ਕਰਦੀ ਹੈ ਨਾ ਕਿ ਜੀਵਨ ਜਿਉਣ ਦਾ ਢੰਗ ਸਿਖਾਉਂਦੀ ਹੈ। ਨਾਟਕਾਂ ਦੀ ਤਰਤੀਬ ਦੌਰਾਨ ਫਿਰ ਆਰਟ ਸੈਂਟਰ ਸਮਰਾਲਾਂ ਵਲੋਂ ਵਹਿਮਾਂ-ਭਰਮਾਂ ਨੂੰ ਖੰਡਿਤ ਕਰਦਾ ਨਾਟਕ "ਦੇਵ ਪੁਰਸ਼ ਹਾਰ ਗਏ" ਨੂੰ ਦਰਸ਼ਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ। ਨਾਟਕ ਤੋਂ ਬਾਅਦ ਅਜੀਤ ਪ੍ਰਦੇਸੀ ਨੇ ਔਰਤ ਤੇ ਅਜ਼ਾਦੀ ਇਕ ਕਵਿਤਾ ਪੜ੍ਹੀ। "ਭੂਤਾਂ ਵਾਲੀ ਹਵੇਲੀ" ਨਾਵਲ ਦੇ ਲੇਖਕ ਨਿਰਮਲ ਸਿੰਘ ਮਾਨ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸ਼ਲਾਘਾ ਕੀਤੀ ਜੋ ਲੋਕਾਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਲਈ ਦ੍ਰਿੜ੍ਹ ਹੈ। ਗੁਰਪ੍ਰੀਤ ਕੌਰ ਵਲੋਂ "ਚਿੜੀਆ ਵੇ ਬਾਬਲਾ ਚਿੜੀਆਂ..." ਗੀਤ ਗਾ ਕੇ ਮਹੌਲ 'ਚ ਵੱਖਰਾ ਰੰਗ ਭਰਿਆ। ਨਰਿੰਦਰਪਾਲ ਸਿੰਘ ਦੀ ਨਜ਼ਮ ਤੋਂ ਬਾਅਦ "ਆਤਮਾ ਤੇ ਪੁਨਰ ਜਨਮ" ਕਿਤਾਬ ਦੀ ਲੇਖਿਕਾ ਸੋਮਾ ਸਬਲੋਕਾ ਨੇ ਵੀ ਦਰਸ਼ਕਾਂ ਦੇ ਰੂਬਰੂ ਹੋ ਕੇ ਆਪਣੇ ਵਿਚਾਰ ਸਾਂਝੇ ਕੀਤੇ। ਇਕਾਈ ਮਾਨਸਾ ਦੇ ਪ੍ਰਧਾਨ ਨਛੱਤਰ ਖਿਆਲਾਂ ਨੇ ਆਪਣਾ ਲਿਖਿਆ ਹੋਇਆ ਗੀਤ "ਨਾ ਮਾਰ ਬਾਬਲਾ ਵੇ, ਮੈਂ ਤੇਰੇ ਪੁੱਤਾਂ ਵਰਗੀ ਧੀ..." ਪੇਸ਼ ਕੀਤਾ। ਡਾ: ਨਿਰਮਲ ਸਿੰਘ ਲਾਂਬੜਾ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਸਾਇੰਸ ਦੀਆਂ ਅਜਿਹੀਆਂ ਕਾਢਾਂ ਦੀ ਗਲਤ ਵਰਤੋਂ ਬਾਰੇ ਨੁਕਤਾਚੀਨੀ ਕੀਤੀ ਜਿਨ੍ਹਾਂ ਦੁਆਰਾ "ਲੜਕਾ ਜਾਂ ਲੜਕੀ" ਹੋਵੇਗੀ ਵਰਗੀਆਂ ਗੱਲਾਂ ਦਾ ਪਤਾ ਲਾ ਕੇ ਲੜਕੀਆਂ ਲਈ ਇਹ ਕਾਢ ਘਾਤਕ ਸਿਧ ਹੋਈ ਹੈ। ਇਸ ਮੇਲੇ ਦੀ ਪ੍ਰਭਾਵਸ਼ਾਲੀ ਤੇ ਹਰ ਦਰਸ਼ਕ ਦੇ ਅੱਖਾਂ ਵਿਚ ਹੰਝੂ ਲਿਆਉਣ ਲਈ ਮਜ਼ਬੂਰ ਕਰਨ ਵਾਲੀ ਆਈਟਮ ਬਲਜਿੰਦਰ ਕੌਰ ਆਰਟ ਸੈਂਟਰ ਸਮਰਾਲਾ ਦੀ ਸੀ ਜਿਸ ਨੇ ਗੁਰਦਾਸ ਮਾਨ ਦੇ ਗੀਤ "ਮੈਂ ਧਰਤੀ ਪੰਜਾਬ ਦੀ..." ਤੇ ਵਧੀਆਂ ਕੋਰੀਓ ਗ੍ਰਾਫੀ ਦੀ ਪੇਸ਼ਕਾਰੀ ਕੀਤੀ, ਜਿਸ ਨੂੰ ਦਰਸ਼ਕ ਲੰਮੇ ਸਮੇਂ ਤੱਕ ਆਪਣੇ ਦਿਲ ਵਿਚ ਵਸਾਈ ਰੱਖਣਗੇ। ਇਸ ਤੋਂ ਇਲਾਵਾ ਬਲਜਿੰਦਰ ਦੁਆਰਾ "ਮੈਂ ਔਰਤ ਹਾਂ, ਜੱਗ ਦੀ ਜਣਨੀ" ਰਾਹੀਂ ਔਰਤ ਦੇ ਦੁਖਾਂਤ ਨੂੰ ਪੇਸ਼ ਕਰਕੇ ਆਪਣੀ ਕਲਾਂ ਦਾ ਲੋਹਾ ਮਨਾਇਆ। ਮਾਛੀ-ਵਾੜਾ ਕੇਂਦਰ ਵਲੋਂ ਪ੍ਰੋ: ਅਜਮੇਰ ਔਲਖ ਦਾ ਨਾਟਕ "ਸੁਕੀ ਕੁੱਖ" ਸਫਲਤਾ ਪੂਰਵਕ ਖੇਡਿਆ ਗਿਆ। ਨਾਟਕਾਂ ਤੋਂ ਇਲਾਵਾ ਮੇਲੇ ਦੌਰਾਨ ਤ. ਸ: ਪੰਜਾਬ ਦੇ ਜ. ਸਕੱਤਰ ਅਸ਼ੋਕ ਕੁਮਾਰ ਤੇ ਸਾਥੀਆਂ ਵਲੋਂ ਹੱਥ ਦੀ ਸਫ਼ਾਈ ਦੇ ਹੈਰਾਨੀਜਨਕ ਟਰਿਕ ਵੀ ਦਿਖਾਏ ਤੇ ਦੱਸਿਆ ਕਿ ਅਜਿਹੇ ਟ੍ਰਿਕਾਂ ਨੂੰ ਸਾਡੇ ਸਾਧੂ ਪਖੰਡੀ ਆਪਣੀ ਸ਼ਕਤੀ ਦੱਸ ਕੇ ਭੋਲੇ-ਭਾਲੇ ਲੋਕਾਂ ਨੂੰ ਲੁੱਟਦੇ ਹਨ।

ਇਸ ਮੇਲੇ ਤਹਿਤ ਸੁਸਾਇਟੀ ਵਲੋਂ ਤਰਕਸ਼ੀਲ ਬੁਕ ਸਟਾਲ ਅਤੇ ਪ੍ਰਦਰਸ਼ਨੀ ਵੀ ਲਗਾਈ ਗਈ। ਇਸ ਮੇਲੇ ਦੀ ਇਕ ਹੋਰ ਖ਼ਾਸ ਤੇ ਵਧੀਆ ਗੱਲ ਇਹ ਸੀ ਕਿ ਇਸ ਮੇਲੇ ਵਿਚ ਮਰਦਾਂ ਨਾਲ ਔਰਤਾਂ ਦੀ ਸ਼ਮੂਲੀਅਤ ਵੀ ਬਰਾਬਰ ਦੀ ਭਾਈਵਾਲ ਸੀ ਜੋ ਅਜਿਹੇ ਮੇਲਿਆਂ ਲਈ ਜ਼ਰੂਰੀ ਵੀ ਹੈ। ਇਸ ਸ਼ਮੂਲੀਅਤ ਤੋਂ ਇਹ ਹੁੰਗਾਰਾ ਵੀ ਮਿਲਦਾ ਸੀ ਕਿ ਔਰਤਾਂ ਜਾਗ੍ਰਤੀ ਵੱਲ ਕਦਮ ਵਧਾ ਰਹੀਆਂ ਹਨ ਤੇ ਉਨ੍ਹਾਂ ਦੇ ਮਨ ਵਿਚ ਵੀ ਵਿਗਿਆਨਕ ਸੋਚ ਦੇ ਧਾਰਨੀ ਬਣਨ ਦੀ ਪ੍ਰਬਲ ਇੱਛਾ ਹੈ।

ਇਸ ਮੇਲੇ ਦੇ ਪ੍ਰਬੰਧਕਾਂ ਦੀ ਸ਼ਲਾਘਾ ਕਰਨੀ ਬਣਦੀ ਹੈ ਜਿਨ੍ਹਾਂ ਦੇ ਵਿਸ਼ੇਸ਼ ਯਤਨਾਂ ਤੇ ਮਿਹਨਤ ਦੇ ਸਿੱਟੇ ਵਜੋਂ ਕੋਈ ਵੀ ਊਣਤਾਈ ਨਜ਼ਰ ਨਹੀਂ ਸੀ ਆਉਂਦੀ। ਫਗਵਾੜਾ ਸੁਸਾਇਟੀ ਦੇ ਪ੍ਰਧਾਨ ਸੁਖਦੇਵ ਸਿੰਘ ਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਪ੍ਰਧਾਨ ਮਾਸਟਰ ਰਜਿੰਦਰ ਭਦੌੜ ਨੇ ਪ੍ਰਭਾਵਸ਼ਾਲੀ ਵਿਚਾਰਾਂ ਰਾਹੀਂ ਵਹਿਮਾਂ-ਭਰਮਾਂ ਤੋਂ ਬਚਣ ਲਈ ਅਤੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਲਈ ਲੋਕਾਂ ਨੂੰ ਅਪੀਲ ਕੀਤੀ। ਉਨ੍ਹਾਂ ਨੇ ਸੁਸਾਇਟੀ ਵਲੋਂ ਚੈਲਿੰਜ ਵੀ ਕੀਤਾ ਕਿ ਜੇਕਰ ਕੋਈ ਸਾਧੂ/ਸੰਤ ਆਪਣੀ ਸ਼ਕਤੀ ਦਾ ਦਿਖਾਵਾ ਕਰਦਾ ਹੈ ਤਾਂ ਸੁਸਾਇਟੀ ਵਲੋਂ ਰੱਖਿਆ ਇਕ ਲੱਖ ਰੁਪੈ ਦਾ ਇਨਾਮ ਜਿੱਤ ਸਕਦੇ ਹਨ।

### ਮਨੋਰੋਗ ਇਲਾਜ ਕੇਂਦਰ

ਮਾਨਸਾ—ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਮਾਨਸਾ ਵਲੋਂ ਸਥਾਨਕ ਡਾ: ਅੰਬੇਦਕਰ ਨੇਚਰ-ਵੇ-ਪਬਲਿਕ ਸਕੂਲ ਵਿਚ ਮਨੋਰੋਗ ਇਲਾਜ ਕੇਂਦਰ ਦੀ ਸਥਾਪਨਾ ਕੀਤੀ ਹੈ ਜਿਸ ਤਹਿਤ ਹਰ ਮਹੀਨੇ ਦੇ ਦੂਜੇ ਅਤੇ ਚੌਥੇ ਐਤਵਾਰ ਮਾਨਸਿਕ ਰੋਗੀਆਂ ਦਾ ਇਲਾਜ ਕੀਤਾ ਜਾਇਆ ਕਰੇਗਾ। ਸਵੇਰੇ 9 ਵਜੇ ਤੋਂ 11 ਵਜੇ ਤੱਕ।

ਇਸ ਤੋਂ ਇਲਾਵਾ ਸੁਸਾਇਟੀ ਵਲੋਂ ਪਿਛਲੇ ਦਿਨਾਂ ਦੌਰਾਨ ਸਾਊਂਡ ਪ੍ਰਦੂਰਸ਼ਣ ਸਬੰਧੀ ਵਿਸ਼ੇਸ਼ ਮੁਹਿੰਮ ਚਲਾਈ ਗਈ ਜਿਸ ਦੌਰਾਨ ਪ੍ਰੈਸ ਰਾਹੀਂ ਅਤੇ ਸ਼ਹਿਰ ਵਿਚ ਸਾਊਂਡ ਪ੍ਰਦੂਰਸ਼ਣ ਨੂੰ ਰੋਕਣ ਲਈ ਬੈਨਰਾਂ ਰਾਹੀਂ ਪ੍ਰਸ਼ਾਸਨ ਅਤੇ ਲੋਕਾਂ ਦਾ ਇਸ ਪਾਸੇ ਧਿਆਨ ਦੁਆਇਆ ਗਿਆ ਹੈ।

ਹਰਦੀਪ ਸਿੰਘ

### ਸਮਾਧ ਭਾਈ 'ਚ ਤਰਕਸ਼ੀਲ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਬਾਘਾ ਪੁਰਾਣਾ ਇਕਾਈ ਵਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸਮਾਧ ਭਾਈ ਵਿਖੇ ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿਚ—'ਤੇ ਦੇਵ ਪੁਰਸ਼ ਹਾਰ ਗਏ', 'ਸਿਉਂਕ' ਤੇ ਪੰਘੂੜਾ ਨਾਟਕ ਸਫਲਤਾ ਪੂਰਵਕ ਖੇਡੇ ਗਏ। ਜਾਦੂ ਦਾ ਦਿਲਸਚਪ ਸ਼ੋਅ ਵੀ ਪੇਸ਼ ਕੀਤਾ ਗਿਆ। ਤਰਕਸ਼ੀਲਤਾ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ। ਪਿੰਡ ਚਨੂੰ ਵਾਲਾ ਵਿਚ ਵੀ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। —ਮੁਕੰਦ ਕਮਲ, ਬਾਘਾ ਪੁਰਾਣਾ

### ਬਠਿੰਡਾ—ਰਾਮਪੁਰਾ ਇਕਾਈ

ਇਲਾਕਾ ਕਮੇਟੀ ਬਠਿੰਡਾ ਵਲੋਂ ਪਿੰਡ ਲਾਲਬਾਈ ਤੇ ਵਿਰਕ ਕਲਾਂ ਵਿਖੇ ਜਨਤਕ ਪ੍ਰੋਗਰਾਮਾਂ 'ਚ ਮੈਜਿਕ ਸ਼ੋਅ ਦੇ ਪ੍ਰੋਗਰਾਮ ਦਿੱਤੇ ਗਏ। 22-3-94 ਨੂੰ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਖੇਤਰੀ ਖੋਜ ਕੇਂਦਰ ਬਠਿੰਡਾ ਵਿਖੇ ਲਗਾਏ ਗਏ ਕਿਸਾਨ ਮੇਲੇ 'ਚ ਭਾਵਪੂਰਤ ਪੁਸਤਕ ਪੋਸਟਰ ਪ੍ਰਦਰਸ਼ਨੀ ਲਗਾਈ ਗਈ। ਲੋਕਾਂ ਨੇ ਸੁਸਾਇਟੀ ਦੀ ਸਟਾਲ ਤੋਂ ਤਰਕਸ਼ੀਲ ਸਾਹਿਤ ਖਰੀਦਣ 'ਚ ਭਰਪੂਰ ਦਿਲਚਸਪੀ ਦਿਖਾਈ। ਇਸ ਮੌਕੇ ਤੇ ਮੈਜਿਕ ਟ੍ਰਿਕ ਵੀ ਵਿਖਾਏ ਗਏ ਜਿਸ ਤੋਂ ਲੋਕ ਬਹੁਤ ਪ੍ਰਭਾਵਿਤ ਹੋਏ। ਤਰਕਸ਼ੀਲ ਆਗੂਆਂ ਨੇ ਤਰਕਸ਼ੀਲਤਾ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਤੇ ਲੋਕਾਂ ਦੇ ਸ਼ੰਕੇ ਨਵਿਰਤ ਕੀਤੇ। ਯੂਨੀਵਰਸਿਟੀ ਦੇ ਉਪ ਕੁਲਪਤੀ ਡਾ. ਅਮਰਜੀਤ ਸਿੰਘ ਖਹਿਰਾ ਵਲੋਂ ਸੁਸਾਇਟੀ ਦੀ ਸਮੁੱਚੀ ਕਾਰਜ਼ਗਾਰੀ ਤੋਂ ਖੁਸ਼ ਹੋ ਕੇ ਵਿਸ਼ੇਸ਼ ਹੌਂਸਲਾ ਵਧਾਊ ਇਨਾਮ ਦਿੱਤਾ। ਬਠਿੰਡਾ ਰਾਮਪੁਰਾ ਇਕਾਈਆਂ ਵਲੋਂ ਜੁਟਾਇਆ ਗਿਆ ਇਹ ਸਾਂਝਾ ਉੱਦਮ ਸਫਲ ਰਿਹਾ। —ਬਲਦੇਵ ਸਿੰਘ, ਬਠਿੰਡਾ

### ਮੁਕਤਸਰ—ਲੱਖੇਵਾਲੀ

ਪਲਸ ਮੰਚ ਵਲੋਂ ਮੁਕਤਸਰ ਇਲਾਕੇ 'ਚ ਲੋਕ-ਪੱਖੀ ਸਾਹਿਤ ਸਭਿਆਚਾਰ ਦੇ ਪਾਸਾਰ ਲਈ ਚਲਾਈ ਤਹਿਤ ਮੁਕਤਸਰ—ਲੱਖੇਵਾਲੀ ਇਕਾਈ ਵਲੋਂ ਖਿੜਕੀਆਂ ਵਾਲਾ, ਗੁਰੂ ਹਰ ਸਹਾਏ, ਧਰਾਗਵਾਲਾ ਤੇ ਗਿੱਦੜਾਂਵਾਲੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਮੈਜਿਕ ਟ੍ਰਿਕ ਵਿਖਾਏ ਗਏ, ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ ਤੇ ਤਰਕਸ਼ੀਲ ਸਾਹਿਤ ਵੇਚਿਆ ਗਿਆ। —ਕੇ. ਸੀ. ਰੁਪਾਣਾ

## ਰੋਪੜ—ਇਕਾਈ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਰੋਪੜ ਇਕਾਈ ਨੇ ਜਿਥੇ ਹਿਮਾਚਲ ਦੇ ਨਾਲਾਗੜ ਇਲਾਕਿਆਂ ਤੱਕ ਆਪਣੀਆਂ ਸਰਗਰਮੀਆ ਦਾ ਪਸਾਰਾ ਕੀਤਾ ਹੈ। ਇਸ ਵਾਰ ਅਨੰਦਪੁਰ ਸਾਹਿਬ ਵਿਖੇ ਕਰਵਾਇਆ ਤਰਕਸ਼ੀਲ ਮੇਲਾ ਆਪਣੀ ਖਾਸ ਵਿਲੱਖਣਤਾ ਰੱਖਦਾ ਹੈ। ਇਕ ਤਾਂ ਇਸ ਇਲਾਕੇ ਵਿਚ ਵਿਗਿਆਨਿਕ ਵਿਚਾਰਾਂ ਨੂੰ ਪਰਨਾਇਆ ਇਹ ਮੇਲਾ ਪਹਿਲੀ ਵਾਰ ਕਰਵਾਇਆ ਗਿਆ। ਦੂਸਰਾ ਨੰਗਲ ਦੇ ਲਾਗੇ ਦੇ ਪਖੰਡੀ ਭਗਵਾਨ ਮਦਨ ਦੀ ਚੰਗੀ ਖੁੰਬ ਠੱਪੀ ਗਈ। ਆਰਟ ਸੈਂਟਰ ਸਮਰਾਲਾ ਦੀ ਟੀਮ ਵਲੋਂ ਤਰਲੋਚਨ ਦੀ ਅਗਵਾਈ ਵਿਚ ਪ੍ਰਭਾਵਸ਼ਾਲੀ ਨਾਟਕ ਖੇਡੇ ਗਏ। ਨਾਟਕ 'ਦੇਵ ਪੁਰਸ਼ ਹਾਰ ਗਏ' ਕਾਫੀ ਮਕਬੂਲ ਹੋਇਆ। ਵਿਜੇ ਕੁਮਾਰ ਰੋਪੜ ਅਤੇ ਹਰਜੀਤ ਸਿੰਘ ਚਮਕੌਰ ਸਾਹਿਬ ਵਲੋਂ ਜਾਦੂ ਦੇ ਟਰਿਕ ਵਿਖਾਏ ਗਏ। ਡਾ. ਗਾਂਧੀ ਅਤੇ ਤਰਕਸ਼ੀਲ ਦੇ ਸੰਪਾਦਕ ਬਲਵਿੰਦਰ ਬਰਨਾਲਾ ਵਿਸ਼ੇਸ਼ ਬੁਲਾਰਿਆ ਦੇ ਤੌਰ ਤੇ ਪੁੱਜੇ। ਸ੍ਰੀ ਅਜੀਤ ਪ੍ਰਦੇਸ਼ੀ ਵਲੋਂ ਲੋਕਾਂ ਦਾ ਧੰਨਵਾਦ ਕੀਤਾ ਗਿਆ।

## ਇਕਾਈ—ਬਰਨਾਲਾ

ਇਕਾਈ ਬਰਨਾਲਾ ਵਲੋਂ ਆਪਣਾ ਇਸ ਸਾਲ ਦਾ ਤਰਕਸ਼ੀਲ ਮੇਲਾ ਪਿੰਡ ਸੇਖਾ ਦੇ ਸਰਕਾਰੀ ਹਾਈ ਸਕੂਲ ਵਿਚ ਲਾਇਆ ਗਿਆ। ਸਟੇਜ਼ ਦੀ ਕਾਰਵਾਈ ਸ੍ਰੀ ਸੁਖਵੰਤ ਸਿੰਘ ਸੂਬਾ ਮੀਤ ਪ੍ਰਧਾਨ ਵਲੋਂ ਸਫਲਤਾਪੂਰਬਕ ਨਿਭਾਈ ਗਈ। ਲੋਕ ਕਲਾ ਮੰਚ ਮਾਛੀਵਾੜਾ ਦੀ ਟੀਮ ਵਲੋਂ ਸ੍ਰੀ ਨਛੱਤਰ ਸਿੰਘ ਦੀ ਅਗਵਾਈ ਵਿਚ ਨਾਟਕਾਂ ਦਾ ਸਫਲ ਮੰਚਨ ਕੀਤਾ। ਨਾਟਕ 'ਸੁਕੀ ਕੁੱਖ' ਨੇ ਲੋਕਾਂ ਨੂੰ ਬੇ-ਹੱਕ ਭਾਵਕ ਕਰ ਦਿੱਤਾ। ਤਿੰਨ ਹਜ਼ਾਰ ਤੋਂ ਵੀ ਵੱਧ ਜਨਤਾ ਦੀ ਸਮੂਲੀਅਤ ਵਿਚ ਔਰਤਾਂ ਦੀ ਗਿਣਤੀ ਵਧੇਰੇ ਸੀ। ਸੇਖਾ ਦੇ ਨੇੜੇ ਤੇੜੇ ਕੰਮ ਕਰਦੇ ਪਖੰਡੀ ਬਾਬਿਆਂ ਅਤੇ ਸਿਆਣਿਆ ਨੂੰ ਚੈਲਿਜ਼ ਕੀਤਾ ਗਿਆ। ਜਾਦੂ ਦੇ ਟ੍ਰਿਕ ਸੂਬਾ ਸਕੱਤਰ ਸ੍ਰੀ ਅਸ਼ੋਕ ਕੁਮਾਰ ਅਤੇ ਜੰਟਾ ਸਿੰਘ ਰਾਮਪੁਰਾ ਦੀ ਅਗਵਾਈ ਵਿਚ ਲੋਕਾਂ ਦੀ ਖਿੱਚ ਦਾ ਕੇਂਦਰ ਬਣੇ ਰਹੇ। ਮੁਖ ਬੁਲਾਰਿਆਂ ਦੇ ਰੂਪ ਵਿਚ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਅਤੇ ਤਰਕਸ਼ੀਲ ਦੇ ਮੁੱਖ ਸੰਪਾਦਕ ਬਲਵਿੰਦਰ ਬਰਨਾਲਾ ਪੁੱਜੇ ਜਿਨ੍ਹਾਂ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਹੋਣ ਅਤੇ ਪਾਖੰਡੀ ਸਾਧਾ ਸੰਤਾਂ ਦੇ ਪਰਦੇ ਫਾਸ਼ ਕਰਨ ਦੀ ਪ੍ਰੇਰਨਾ ਦਿੱਤੀ।

—ਮਹਿੰਦਰ ਸਿੰਘ, ਸਕੱਤਰ ਬਰਨਾਲਾ ਇਕਾਈ



ਪੁਸਤਕ ਰੀਵਿਊ

# ਧਰਮ ਕੇ ਨਾਮ ਪਰ

□ਖੁਸ਼ਵੰਤ ਸਿੰਘ

ਸਾਰੇ ਧਰਮ ਹੀ ਰੱਬ ਦੇ ਪਿਤਾ ਭਾਵ ਤੇ ਮਨੁੱਖੀ ਭਾਈਚਾਰੇ ਦੀ ਗੱਲ ਕਰਦੇ ਹਨ ਪਰ ਅਮਲੀ ਰੂਪ ਵਿਚ ਉਹ ਇਹ ਦਾਅਵਾ ਕਰਦੇ ਹਨ ਕਿ ਸੱਚ ਬਾਰੇ ਉਨ੍ਹਾਂ ਨੂੰ ਇਜਾਰੇਦਾਰੀ ਵਾਲੀ ਥਾਂ ਹਾਸਲ ਹੈ, ਅਤੇ ਅਮਲੀ ਰੂਪ ਵਿਚ ਉਹ ਦੂਜਿਆਂ ਪ੍ਰਤੀ ਨਫਰਤ ਫੈਲਾਉਂਦੇ ਹਨ। ਦੂਜੇ ਕਿਸੇ ਕਾਲ ਤੋਂ ਕਿਧਰੇ ਵੱਧ ਧਰਮ ਦੇ ਨਾਂ ਤੇ ਨਿਰਦੋਸ਼ ਮਨੁੱਖੀ ਖੂਨ ਅਜਾਈਂ ਡੋਲ੍ਹਿਆ ਗਿਆ ਹੈ। ਈਸਾਈਆਂ ਨੇ ਸਲੀਬ ਲਈ, ਮੁਸਲਮਾਨਾਂ ਦਾ ਜਗਦ ਤੇ ਹਿੰਦੂਆਂ ਦੇ ਧਰਮ ਯੁੱਧ ਇਸ ਸਮੇਂ ਸੰਸਾਰ ਦੇ ਵੱਖ-ਵੱਖ ਹਿੱਸਿਆਂ ਨੂੰ ਦਹਿਸ਼ਤ-ਵਾਦ ਦੇ ਜਿਸ ਕੁਚੱਕਰ ਨੇ ਪਲੇਗ ਦੇ ਮਾਰੂ ਰੋਗ ਵਾਂਗ ਗ੍ਰੱਸ ਰੱਖਿਆ ਹੈ, ਧਰਮ ਉਸ ਦੀ ਚਾਲਕ ਸ਼ਕਤੀ ਹੈ।

ਹੁਣ ਹਿੰਦੀ ਵਿਚ 'ਧਰਮ ਕੇ ਨਾਮ ਪਰ' ਨਾਂ ਦੀ ਪੁਸਤਕ ਗਤੇਸ਼ ਸ਼ਰਮਾ ਨੇ ਕੁਸਮ ਜੈਨ ਦੀ ਸਹਾਇਤਾ ਨਾਲ ਇਸ ਪੁਸਤਕ ਨੂੰ ਛਪਵਾ ਕੇ ਇਸ ਪ੍ਰਵਿਰਤੀ ਨਾਲੋਂ ਤੋੜ ਵਿਛੋੜਾ ਕੀਤਾ ਹੈ। ਇਹ ਕੁਝ ਸਮਾਂ ਪਹਿਲਾਂ ਕਲਕੱਤੇ 'ਚ ਜਾਰੀ ਕੀਤੀ ਗਈ ਹੈ। ਮੈਂ ਸਾਰੇ ਲੋਕਾਂ ਨੂੰ ਖੁਲ੍ਹੇ ਦਿਮਾਗ ਨਾਲ ਇਸ ਪੁਸਤਕ ਨੂੰ ਪੜ੍ਹਨ ਦੀ ਸਿਫਾਰਸ਼ ਕਰਦਾ ਹਾਂ।

ਸ਼ਰਮਾ ਅਤੇ ਜੈਨ ਨੇ ਵੱਖ-ਵੱਖ ਧਰਮ ਗਰੰਥਾਂ ਵਿਚ ਮੌਜੂਦ ਰੱਬ ਦੀ ਧਾਰਨਾ ਨਾਲ ਇਸ ਦੀ ਸ਼ੁਰੂਆਤ ਕੀਤੀ ਹੈ। ਉਸ ਨੇ ਪੁਜਾਰੀਆਂ ਦੀ ਜਮਾਤ ਦੀ ਉਤਪਤੀ ਬਾਰੇ ਦੱਸਦਿਆਂ ਲਿਖਿਆ ਕਿ ਇਸ ਨੇ ਬੇਅਰਥ ਧਾਰਮਿਕ ਰਸਮਾਂ ਨੂੰ ਅਦਾ ਕਰਨ ਵਿਚ ਆਪਣਾ ਸੁਆਰਥ ਨਿਹਤ ਕਰ ਲਿਆ। ਇਹੋ ਹੀ ਉਹ ਲੋਕ ਸਨ, ਜਿੰਨਾ ਮੁਕਾਬਲੇ ਵਿਚ ਮੌਜੂਦ ਦੂਜੇ ਧਰਮਾਂ ਵਿਰੁੱਧ ਨਫਰਤ ਦਾ ਪ੍ਰਚਾਰ ਕੀਤਾ। ਦੱਬੇ-ਕੁਚਲੇ ਲੋਕਾਂ ਪ੍ਰਤੀ ਵਿਤਕਰੇ ਤੇ ਔਰਤਾਂ ਨੂੰ ਗੁਲਾਮ ਵਾਂਗ ਰੱਖਣ ਦੀ ਪ੍ਰਥਾ ਨੂੰ ਜਾਇਜ਼ ਠਹਿਰਾਇਆ। ਲੇਖਕਾਂ ਨੇ ਪੁਰਾਣ, ਬਾਈਬਲ, ਕੁਰਾਨ ਅਤੇ ਦੂਜੇ ਧਰਮ ਗਰੰਥਾਂ ਦੇ ਆਧਾਰ ਤੇ ਆਪਣੀ ਸੋਚ ਨੂੰ ਸਹੀ ਸਿੱਧ ਕੀਤਾ ਤੇ ਸਾਰਿਆਂ ਧਰਮਾਂ ਦੀ ਆਲੋਚਨਾ ਕੀਤੀ ਹੈ। ਉਨ੍ਹਾਂ ਇਹ ਭਾਵਨਾਤਮਕ ਦਲੀਲ ਦਿੱਤੀ ਹੈ ਕਿ ਸਾਰੇ ਧਰਮਾਂ ਨੂੰ ਰੱਦ ਕਰ ਦਿੱਤਾ ਜਾਵੇ, ਜਿਸ ਰੂਪ ਵਿਚ ਉਹ ਪ੍ਰਚਾਰੇ ਜਾਂਦੇ ਹਨ ਤੇ ਲੋਕਾਂ ਨੂੰ ਮਨੁੱਖਵਾਦ ਵੱਲ ਮੂੰਹ ਕਰਨਾ ਚਾਹੀਦਾ ਹੈ।

# ਸੰਪਾਦਕ ਦੀ ਡਾਕ

★ ਇਸ ਮਹੀਨੇ ਪੇਪਰ ਸਮੱਗਰੀ ਆਈ ਹੈ। ਉਹ ਦਿਲ-ਖਿੱਚ ਅਤੇ ਭਰਪੂਰ ਸੀ। ਸਾਡੇ ਫੌਜੀ ਵੀਰ ਬਹਤ ਹੀ ਖੁਸ਼ ਹੋਏ, ਨਵੇਂ ਮੈਟਰ ਤੋਂ। ਸਾਡੇ ਫੌਜੀ ਵੀਰਾਂ ਦੀ ਕੁਝ ਸ਼ੰਕਾ ਹੈ ਕਿ ਕੁਝ ਸ਼ਬਦ ਔਖੇ ਹੁੰਦੇ ਹਨ ਜੋ ਸਮਝ ਨਹੀਂ ਆਉਂਦੇ......।

—ਨਾਇਕ ਪਰਮਜੀਤ ਸਿੰਘ, ਬੀ. ਕੰਪਨੀ।

★ ਬਹੁਤ ਦੇਰ ਬਾਅਦ ਤਰਕਸ਼ੀਲ ਪੜ੍ਹਨ ਲਈ ਮਿਲਿਆ ਹੈ। ਇਸ ਵਿਚ ਛਪਿਆ ਇਕ ਇਕ ਸ਼ਬਦ ਮਾਰਗ ਸੇਧ ਦਿੰਦਾ ਹੈ। ਮੈਂ ਆਸ ਕਰਦਾ ਹਾਂ ਕਿ ਵਹਿਮਾਂ ਭਰਮਾਂ ਦੀ ਦਲਦਲ ਚੋਂ ਕੱਢਣ ਵਾਲਾ ਤੁਹਾਡਾ ਅਦਾਰਾ ਤਰਕਸ਼ੀਲ ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰੇ। ਮੈਨੂੰ ਡਾਕ ਰਾਹੀਂ 'ਤਰਕਸ਼ੀਲ' ਮੰਗਾਉਣ ਲਈ ਚੰਦਾ ਕਿਸ ਤਰ੍ਹਾਂ ਭੇਜਣਾ ਚਾਹੀਦਾ ਹੈ।

—ਪਰਮਜੀਤ ਸਿੰਘ ਰਾਂਮਗੜ੍ਹ,
ਜ਼ਿਲ੍ਹਾ ਹੁਸ਼ਿਆਰਪੁਰ।

—ਚੰਦਾ ਮਨੀਆਰਡ ਰਾਹੀਂ ਭੇਜ ਸਕਦੇ ਹੋ।

★ ਮਾਰਚ-ਅਪਰੈਲ ਅੰਕ ਦਾ ਸਮੁੱਚਾ ਮੈਟਰ ਸ਼ਲਾਘਾਯੋਗ ਸੀ। ਇਸ ਗੱਲ ਦੀ ਵੀ ਖੁਸ਼ੀ ਹੋਈ ਕਿ ਡੀ.ਪੀ.ਆਈ. ਪੰਜਾਬ ਵਲੋਂ ਸਕੂਲਾਂ ਲਈ ਇਸ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਸਕੂਲੀ ਵਿਦਿਆਰਥੀਆਂ ਦੇ ਪੱਧਰ ਦੀ ਸਮੱਗਰੀ ਵੀ ਦਿਆ ਕਰੋ। ਰਸਾਲੇ ਦੀ ਦੋ ਮਹੀਨੇ ਬੜੀ ਬੇ-ਸਬਰੀ ਨਾਲ ਉਡੀਕ ਕਰਨੀ ਪੈਂਦੀ ਹੈ। ਇਸ ਨੂੰ ਤੁਰੰਤ ਮਾਸਕ ਕਰਕੇ ਸਾਡੀ ਇਸ ਬੇਸਬਰੀ ਦਾ ਹੱਲ ਕਰਕੇ ਧੰਨਵਾਦੀ ਬਣਾਓ।

—ਹਰਦੀਪ ਸਿੰਘ ਮਾਨਸਾ

★ ਮੈਂ ਤੁਹਾਡੇ ਵਲੋਂ ਪ੍ਰਚਾਰੀ ਜਾ ਰਹੀ ਤਰਕਸ਼ੀਲਤਾ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਪਰ ਆਸਤਿਕ ਲੋਕਾਂ ਨੂੰ ਤਰਕ ਦੇ ਅਧਾਰਤ ਜੁਆਬ ਦੇਣ ਲਈ ਅਜੇ ਮੇਰੀ ਸਮਰੱਥਾ ਨਹੀਂ। ਸਮੋਹਨ ਪ੍ਰਕਿਰਿਆ ਕੀ ਹੈ? ਮੈਨੂੰ ਆਪਣਾ ਮੈਂਬਰ ਵੀ ਬਣਾਓ।

—ਗਿਰੀਸ਼ ਕੁਮਾਰ ਸ਼ਰਮਾ
ਪੀ. ਐਸ. ਈ. ਬੀ. ਫਿਰੋਜ਼ਪੁਰ

—ਆਪਣੀ ਬੌਧਿਕ ਸਮਰੱਥਾ ਦੇ ਵਾਧੇ ਲਈ ਸਮੁੱਚਾ ਤਰਕਸ਼ੀਲ ਸਾਹਿਤ ਪੜ੍ਹੋ। ਸਮੋਹਨ ਪ੍ਰਕਿਰਿਆ ਸਬੰਧੀ ਵੀ ਸਾਹਿਤ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਉਪਲੱਬਧ ਹੈ।

★ ਤਰਕਸ਼ੀਲ ਸਮੇਂ ਸਿਰ ਮਿਲ ਰਿਹਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਮਨਾਇਆ ਰਾਜ ਪੱਧਰ ਦਾ ਮੇਲਾ, ਮੇਹਲੀ (ਫਗਵਾੜਾ) ਵਿਖੇ ਅਤਿ ਪ੍ਰਵਾਵਸ਼ਾਲੀ ਲੱਗਿਆ। ਮੈਨੂੰ ਤਰਕਸ਼ੀਲ ਸਖਸ਼ੀਅਤਾਂ ਦੇ ਭਰਵੇਂ ਵਿਚਾਰ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ। ਅਜਿਹੇ ਲੋਕ ਮੇਲੇ ਹੀ ਲੋਕਾਂ ਵਿਚ ਜਾਗਰਤੀ ਪੈਦਾ ਕਰਨ ਦੇ ਸਮਰੱਥ ਹੋ ਸਕਦੇ ਹਨ।

—ਗਗਨ ਕੁਮਾਰ ਅਜ਼ਾਦ
ਲਾਂਬੜਾ (ਜਲੰਧਰ)

★ ਵਹਿਮਾਂ-ਭਰਮਾਂ ਨੂੰ ਪੁੱਟ ਸੁੱਟਣ ਲਈ ਆਪ ਵਲੋਂ ਕੀਤੇ ਜਾ ਰਹੇ ਦਿਨ ਰਾਤ ਯਤਨ ਸਲਾਹੁਣਯੋਗ ਹਨ। ਮੈਂ ਕ੍ਰਿਸ਼ਨ ਬਰਗਾੜੀ ਜੀ ਦੀ ਅਗਵਾਈ ਨਾਲ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਮੈਂਬਰ ਬਣਿਆ ਅਤੇ ਹੁਣ ਰਾਜਸਥਾਨ ਵਿਚ ਇਸ ਨੂੰ ਭਰਵੇਂ ਰੂਪ ਵਿਚ ਸੰਗਠਤ ਕਰਨਾ ਚਾਹੁੰਦਾ ਹਾਂ। ਆਪ ਜੀ ਦੇ ਮਾਰਗ ਦਰਸ਼ਨ ਦੀ ਸਖਤ ਜ਼ਰੂਰਤ ਹੈ।'

—ਆਰ. ਐਸ. ਬਰਾੜ
ਕੋ-ਆਪ: ਮਾਰਕੀਟਿੰਗ ਸੁਸਾਇਟੀ
ਬੀਆਂਬਾਇਲਾ (ਰਾਜਸਥਾਨ)

# ਸਹਾਇਤਾ ਤੇ ਚੰਦੇ

**ਜੀਵਨ ਸਾਥੀ :**

96. ਮਾਸਟਰ ਚੁੰਨੀ ਲਾਲ (ਹਰਿਆਣਾ) —250/-
97. ਸੁਖਪਾਲ ਸਿੰਘ ਰਾਮੇਆਣਾ (ਫਰੀਦਕੋਟ) —250/-
98. ਅਸ਼ੋਕ ਕੁਮਾਰ, ਰਾਮੇਆਣਾ ਫਰੀਦਕੋਟ —250/-
99. ਤਰਕਸ਼ੀਲ ਪਬਲਿਕ ਲਾਇਬਰੇਰੀ, ਚੱਘੇ ਕਲਾਂ —250/-
100. ਜਗਸੀਰ ਸਿੰਘ, ਕੁਆਲਟੀ ਇੰਸ ਮਾਨਸਾ —250/-
101. ਸੁਰਿੰਦਰਪਾਲ ਅਹੂਜਾ ਦਿਓਣ (ਬਠਿੰਡਾ) —250/-

ਸਹਾਇਤਾ :

1. ਈਟੂ ਤੇ ਲਵਲੀ ਦੇ ਵਿਆਹ ਦੀ ਖੁਸ਼ੀ ਵਿਚ (ਰੂਪੇਵਾਲੀ) —100/-
2. ਬਲਜੀਤ ਸਿੰਘ, ਮੁਕਤਸਰ ਵਿਆਹ ਦੀ ਖੁਸ਼ੀ ਵਿਚ —50/-
3. ਬਲਜਿੰਦਰ ਤੇ ਸੁਖਜੀਤ ਕੌਰ ਕੋਟ ਭਾਗ (ਬਠਿੰਡਾ) ਆਪਣੇ ਵਿਆਹ ਦੀ ਖੁਸ਼ੀ ਵਿਚ —100/-
4. ਸ੍ਰੀ ਪਿਆਰੇ ਲਾਲ ਅਹੂਜਾ ਆਪਣੇ ਪੁਤਰ ਸ੍ਰੀ ਸੁਰਿੰਦਰਪਾਲ ਦੇ ਵਿਆਹ ਦੀ ਖੁਸ਼ੀ ਵਿਚ (ਦਿਓਣ, ਬਠਿੰਡਾ) —250/-

# ਵਿਗਿਆਨਿਕ ਦ੍ਰਿਸ਼ਟੀਕੋਣ– ਇੱਕ ਸਰਵੇਖਣ

□ਰਿਤੂ ਧੂਰੀ

ਵਿਗਿਆਨਿਕ ਦ੍ਰਿਸ਼ਟੀਕੋਣ ਘਟਨਾਵਾਂ ਨੂੰ ਹੱਲ ਕਰਨ ਦੀ ਇਕ ਵਿਸ਼ੇਸ਼ ਵਿਧੀ ਹੈ ਜਿਸ ਵਿਚ ਘਟਨਾ ਦੀ ਪਛਾਣ, ਕਾਰਣ, ਪ੍ਰੇਖਣ, ਪ੍ਰਯੋਗਾਂ ਰਾਹੀਂ ਪਰਖ ਨਤੀਜਾ/ਸਿੱਟੇ ਕੱਢਣ ਦੀ ਪੜ੍ਹਾਅਵਾਰ ਕ੍ਰਿਆ ਹੈ। ਜਿਸ ਤੋਂ ਪੈਦਾ ਹੁੰਦੀਆਂ ਹਨ ਨਵੀਆਂ ਖੋਜਾਂ, ਸਮਾਜਿਕ ਪ੍ਰਗਤੀ, ਨਰੋਈ ਸੋਚ, ਦ੍ਰਿੜ ਇਰਾਦਾ ਤੇ ਵਿਸ਼ਵ ਸਾਂਝ ਜਦ ਕਿ ਇਸਦੇ ਬਿਲਕੁਲ ਉਲਟ ਅਧਿਆਤਮਵਾਦੀ ਦ੍ਰਿਸ਼ਟੀਕੋਣ ਘਟਨਾ ਅੱਗੇ ਬੇਬਸ ਹੋ ਕੇ 'ਰੱਬ ਦੀ ਕਰਨੀ' ਮੰਨ ਕੇ ਸਭ ਕੁਝ ਸਹਿਣਾ ਹੁੰਦਾ ਹੈ। ਇਸ ਦ੍ਰਿਸ਼ਟੀਕੋਣ ਤੋਂ ਪੈਦਾ ਹੁੰਦੇ ਹਨ : ਵਹਿਮ-ਭਰਮ, ਮਾਨਸਿਕ ਗੁਲਾਮੀ ਤੇ ਬੇਬਸੀ। ਅੰਧ-ਵਿਸ਼ਵਾਸ ਵਰਗੇ ਘਾਤਕ ਝੂਠ ਨੂੰ ਵਿਗਿਆਨ ਹੀ ਬੇਪੜਦ ਕਰ ਸਕਦਾ ਹੈ। ਧਰਮ ਤੇ ਵਿਗਿਆਨ ਵਿਚ ਕੁਝ ਵੀ ਸਾਂਝਾ ਨਹੀਂ। ਧਰਮ ਵਿਸ਼ਾ ਰੱਬ ਤੇ ਵਿਗਿਆਨ ਦਾ ਵਿਸ਼ਾ ਮਾਦਾ ਹੈ।

ਇਸ ਸਪੱਸ਼ਟ ਸੋਚ ਨੂੰ ਲੈ ਕੇ ਮੈਂ 9 ਗਰੁੱਪਾਂ ਵਿਚ ਵੰਡੀ ਹੋਈ 107 ਪ੍ਰਸ਼ਨਾਂ ਦੀ ਪ੍ਰਸ਼ਨਾਵਲੀ ਦੇ ਉੱਤਰ ਚਾਰ ਸਕੂਲਾਂ ਦੇ 200 ਵਿਦਿਆਰਥੀਆਂ ਤੋਂ ਪ੍ਰਾਪਤ ਕੀਤੇ। ਆਮ ਤੇ ਇਕੱਲੇ-ਇਕੱਲੇ ਪ੍ਰਸ਼ਨ ਦੀ ਪ੍ਰਤੀਸ਼ਤ ਕੱਢੀ। ਜਾਣ-ਪਛਾਣ ਬਾਰੇ ਕੀਤੇ ਪ੍ਰਸ਼ਨਾਂ ਤੋਂ ਪਤਾ ਲੱਗਦਾ ਹੈ ਕਿ ਵਿਦਿਆਰਥੀਆਂ ਦੀ ਨਿੱਜ ਬਾਰੇ ਜਾਨਣ ਦੀ ਰੁਚੀ 90% ਸ਼ਹਿਰੀ ਤੇ 73% ਪੇਂਡੂ ਹੈ। ਹੋਰਾਂ ਬਾਰੇ ਜਾਣਨ ਦੀ ਪ੍ਰਤੀਸ਼ਤ 21% ਸ਼ਹਿਰੀ ਹੈ ਤੇ 35% ਪੇਂਡੂ ਹੈ। ਸ਼ਹਿਰੀਆਂ ਵਿਚ ਨਿੱਜੀ ਰੁਚੀ ਵੱਧ ਹੈ ਜਿਸ ਦਾ ਕਾਰਣ ਸੰਯੁਕਤ ਪਰਿਵਾਰਾਂ ਦਾ ਟੁੱਟਣਾ ਹੈ। ਪਰੰਪਰਾ ਵਿਚ ਵਿਸ਼ਵਾਸ ਰੱਖਣ ਬਾਰੇ ਕੀਤੇ 25 ਪ੍ਰਸ਼ਨਾਂ ਵਿਚ ਗੰਗਾ ਜਲ ਦੀ ਪਵਿੱਤਰਤਾ ਵਿਚ 20% ਸ਼ਹਿਰੀ 13% ਪੇਂਡੂ, ਸਪਤਾਹਿਕ ਭਵਿੱਖ ਵਿਚ 50% ਸ਼ਹਿਰੀ, 29% ਪੇਂਡੂ, ਕਿਸਮਤ ਵਿਚ 30% ਸ਼ਹਿਰੀ ਤੇ 20% ਪੇਂਡੂ ਹੀ ਵਿਸ਼ਵਾਸ ਨਹੀਂ ਰੱਖਦੇ। ਇਸ ਤੋਂ ਸਿੱਟਾ ਨਿਕਲਦਾ ਹੈ ਕਿ ਧਾਰਮਿਕ ਪਰੰਪਰਾਵਾਂ ਨਾਲੋਂ ਟੁੱਟਣ ਦੀ ਰਫ਼ਤਾਰ ਘੱਟ ਹੈ। ਨਿਰਅਧਾਰ ਵਹਿਮਾਂ-ਭਰਮਾਂ ਬਾਰੇ ਕੀਤੇ ਪ੍ਰਸ਼ਨਾਂ ਵਿਚੋਂ 97% ਸ਼ਹਿਰੀ ਤੇ 80% ਪੇਂਡੂ ਭੂਤਾਂ ਪ੍ਰੇਤਾਂ ਵਿਚ ਵਿਸ਼ਵਾਸ ਨਹੀਂ ਰੱਖਦੇ। ਧਾਗੇ-ਤਵੀਤਾਂ, ਨਿੱਛ ਮਾਰਨਾ, ਬਿੱਲੀ ਦਾ ਰਾਹ ਕੱਟਣਾ ਆਦਿ ਨੂੰ ਮੰਨਣ ਵਿਚ 75% ਸ਼ਹਿਰੀ 62% ਪੇਂਡੂ ਵਿਦਿਆਰਥੀਆਂ ਨੂੰ ਵਿਸ਼ਵਾਸ ਨਹੀਂ। ਇਸ ਤੋਂ ਸਪੱਸ਼ਟ ਹੈ ਕਿ ਆਧਾਰਹੀਣ ਵਹਿਮ-ਭਰਮ ਤੇਜ਼ੀ ਨਾਲ ਟੁੱਟ ਰਹੇ ਹਨ। ਇਲਾਕੇ ਚ ਵਾਪਰੀਆਂ ਘਟਨਾਵਾਂ ਜਿਵੇਂ ਪਟਿਆਲੇ 'ਚ ਆਏ ਹੜ੍ਹ ਬਾਰੇ 80% ਜਾਣਦੇ ਹਨ ਪਰ ਦੂਰ ਦੀ ਘਟਨਾ ਜਿਵੇਂ ਮੁਕਤਸਰ ਦੀ ਬੱਸ ਦੁਰਘਟਨਾ ਬਾਰੇ ਕੇਵਲ 5% ਨੂੰ ਜਾਣਕਾਰੀ ਹੈ। ਨਦੀ ਦੇ 'ਨਾਰਾਜ਼' ਹੋਣ ਦੀ ਘਟਨਾ ਨੂੰ ਤੇ ਨੱਥ ਚੂੜਾ ਚੜ੍ਹਾ ਕੇ ਨਦੀ ਦੇ ਉਤਰਨ ਨੂੰ ਕੇਵਲ 9% ਸ਼ਹਿਰੀ ਤੇ 6% ਪੇਂਡੂ ਹੀ ਗਲਤ ਸਮਝਦੇ ਹਨ। ਤੁਰੰਤ ਉਪਜੀਆਂ ਘਟਨਾਵਾਂ ਨੂੰ ਹੱਲ ਕਰਨ ਬਾਰੇ ਜਿਵੇਂ ਘਰੇਲੂ ਝਗੜਿਆਂ ਦੇ ਕਾਰਣ ਲੱਭ ਕੇ ਹੱਲ ਕਰਨ ਬਾਰੇ ਜਿਵੇਂ ਘਰੇਲੂ ਝਗੜਿਆਂ ਦੇ ਕਾਰਣ ਲੱਭ ਕੇ ਹੱਲ ਕਰਨ ਬਾਰੇ ਪੁੱਛੇ ਪ੍ਰਸ਼ਨਾਂ ਤੋਂ ਪਤਾ ਲਗਦਾ ਹੈ ਕਿ 10% ਸ਼ਹਿਰੀ ਤੇ 6% ਪੇਂਡੂ ਹੀ ਕਾਰਣ ਲੱਭ ਕੇ ਹੱਲ ਕਰਨ ਵਿਚ ਸਫਲ ਹੁੰਦੇ ਹਨ। ਵਿਗਿਆਨਿਕ ਪ੍ਰਗਤੀ ਬਾਰੇ ਜਿਵੇਂ ਚੰਨ ਤੇ ਜਾਣ ਬਾਟੇ, ਭੂਚਾਲ ਆਉਣ ਤੇ ਕੁੱਤਿਆਂ ਦੇ ਰੋਣ ਬਾਰੇ 90% ਜਾਣਦੇ ਤਾਂ ਹਨ ਪਰ ਘਟਨਾਵਾਂ ਦੇ ਵਿਸ਼ਲੇਸ਼ਣ ਜਿਵੇਂ ਪਾਰਸਰਵਨ ਧੁਨੀ ਬਾਰੇ 60% ਨੂੰ ਹੀ ਜਾਣਕਾਰੀ ਹੈ। ਧਾਰਮਿਕ ਗੱਲਾਂ ਜਿਵੇਂ ਆਤਮਾ, ਪੁਨਰ-ਜਨਮ ਬਾਰੇ ਪੁੱਛੇ 11 ਪ੍ਰਸ਼ਨਾਂ ਤੋਂ ਪਤਾ ਲਗਦਾ ਹੈ ਕਿ 95% ਵਿਦਿਆਰਥੀਆਂ ਦੀ ਰੁਚੀ ਧਾਰਮਿਕ ਹੈ। ਆਤਮਾ ਤੇ ਰੱਬ ਵਿਚ ਕੇਵਲ 5% ਵਿਦਿਆਰਥੀ ਹੀ ਵਿਸ਼ਵਾਸ ਨਹੀਂ ਰੱਖਦੇ। ਤਰਕ ਸੰਸਥਾਵਾਂ ਬਾਰੇ, ਵਿਗਿਆਨ ਮੇਲਿਆਂ ਤੇ ਵਿਗਿਆਨਿਕ ਮੈਗਜ਼ੀਨਾਂ ਬਾਰੇ ਜਾਣਨ ਦੀ ਪ੍ਰਤੀਸ਼ਤ ਸਿਰਫ 20% ਹੈ ਜਿਸ ਤੋਂ ਸਿੱਟਾ ਨਿਕਲਦਾ ਹੈ ਕਿ ਵਿਗਿਆਨਿਕ ਸੰਸਥਾਵਾਂ ਦਾ ਘੇਰਾ ਸੀਮਤ ਹੈ। ਸਿੱਧੇ ਪੁੱਛੇ ਗਏ ਪ੍ਰਸ਼ਨ ਕਿ ਕੀ ਸਮਾਜ ਦੀ ਪ੍ਰਗਤੀ ਵਿਗਿਆਨਿਕ ਵਿਚਾਰਧਾਰਾ ਨਾਲ ਹੀ ਸੰਭਵ ਹੈ ਦੇ ਜਵਾਬ ਵਿਚ ਭਾਵੇਂ 98% ਸ਼ਹਿਰੀ ਤੇ 90% ਪੇਂਡੂ ਵਿਦਿਆਰਥੀਆਂ ਨੇ ਹਾਂ ਵਿਚ ਉੱਤਰ ਦਿੱਤਾ ਪਰ 20% ਵਿਦਿਆਰਥੀਆਂ ਨੇ ਨਾਲ ਨੋਟ ਦਿੱਤਾ ਕਿ ਨਾਲ-ਨਾਲ ਧਾਰਮਿਕ ਵੀ ਹੋਣਾ ਚਾਹੀਦਾ ਹੈ। ਇਸ ਸਾਰੇ ਸਰਵੇ ਤੋਂ ਸਿੱਟਾ ਨਿਕਲਦਾ ਹੈ ਕਿ ਭਾਰਤੀ ਸਮਾਜ ਵਿਚ ਵਿਗਿਆਨਿਕ ਦ੍ਰਿਸ਼ਟੀਕੋਣ ਦਾ ਫੈਲਾਓ ਬੜੀ ਧੀਮੀ ਗਤੀ ਨਾਲ ਹੋ ਰਿਹਾ ਹੈ। ਵਿਗਿਆਨਿਕ ਸੰਸਥਾਵਾਂ ਦੀ ਪਹੁੰਚ ਦਾ ਘੇਰਾ ਸੀਮਤ ਹੈ। ਵਿਦਿਆਰਥੀ ਵਿਗਿਆਨ ਦੀਆਂ ਸੱਚਾਈਆਂ ਨੂੰ ਸਮਝਣ ਦੇ ਬਾਵਜੂਦ ਵੇਲਾ ਵਿਹਾ ਚੁੱਕੀਆਂ ਪਰੰਪਰਾਵਾਂ ਨਾਲੋਂ ਨਹੀਂ ਟੁੱਟਦੇ। ਇੱਥੋਂ ਤੱਕ ਕਿ ਸਾਇੰਸ ਅਧਿਆਪਕ ਆਪਣੇ ਆਪ ਨੂੰ ਅਧਿਆਤਮਵਾਦੀ ਦ੍ਰਿਸ਼ਟੀਕੋਣ ਤੋਂ ਵੱਖ ਕਰਕੇ ਵਿਵਹਾਰ ਵਿਚ ਵਿਗਿਆਨਿਕ ਦ੍ਰਿਸ਼ਟੀਕੋਣ ਨਹੀਂ ਅਪਣਾਉਂਦੇ। ਉਹ ਆਪ ਹਰਦੁਆਰ ਦੇ ਇਸ਼ਨਾਨ ਦੀਆਂ ਗੱਲਾਂ ਵਿਦਿਆਰਬੀਆਂ ਨੂੰ ਸੁਣਾਉਂਦੇ ਹਨ ਜਿਸ ਦਾ ਵਿਦਿਆਰਥੀਆਂ ਤੇ ਡੂੰਘਾ ਅਸਰ ਪੈਂਦਾ ਹੈ।

**ਸੁਝਾਓ**—1. ਸਾਨੂੰ ਤਰਕਹੀਣ ਪਰੰਪਰਾਵਾਂ ਦੀ ਥਾਂ ਤੇ ਨਵੀਆਂ ਨਰੋਈਆਂ ਕੀਮਤਾਂ ਦੀ ਸਿਰਜਣਾ ਕਰਨੀ ਚਾਹੀਦੀ ਹੈ। ਮੇਰੇ ਦਾਦੀ ਜੀ ਦੀ ਸ਼ੋਕ ਸਭਾ ਅਸੀਂ ਮੌਤ ਤੋਂ 2 ਦਿਨ ਬਾਅਦ ਕੀਤੀ ਜਿਸ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਕਿਤਾਬਾਂ ਵਿਚੋਂ ਕੱਢੇ ਗਏ ਸ਼ਬਦਾਂ 'ਗਰੁੜ ਪੁਰਾਣ' ਦੀ ਥਾਂ ਤੇ ਪੜ੍ਹੇ ਗਏ ਜਿਸ ਦੀ ਮੌਕੇ ਤੇ ਤਾਂ ਭਾਵੇਂ ਰਲੀ ਮਿਲੀ ਚਰਚਾ ਹੋਈ ਪਰ ਬਾਅਦ ਵਿਚ ਕੁਝ ਕੁ ਨੇ ਜੁਅਰਤ ਕਰਕੇ ਸੀਮਤ ਰੂਪ ਵਿਚ ਇਸ ਨੂੰ ਅਪਣਾਇਆ ਸੀ।

2. ਹਰ ਘਟਨਾ ਦਾ ਵਿਗਿਆਨਿਕ ਦ੍ਰਿਸ਼ਟੀਕੋਣ ਤੋਂ ਵਿਸ਼ਲੇਸ਼ਣ ਕਰਨਾ ਚਾਹੀਦਾ ਹੈ। ਰਿਕਟਰ ਸਕੇਲ ਤੇ 6.78 ਦੇ ਉਸੇ ਭੂਚਾਲ ਨਾਲ ਮਹਾਂਰਾਸ਼ਟਰ ਵਿਚ 40,000, ਲੋਕ ਮਰਦੇ ਹਨ ਤੇ ਜਾਪਾਨ ਵਿਚ ਇਸੇ ਸਕੇਲ ਦੇ ਭੂਚਾਲ ਤੋਂ 1 ਬੰਦਾ ਹੀ ਮਰਦਾ ਹੈ ਕਿਉਂ ?

3. ਵਿਗਿਆਨਿਕ ਸੰਸਥਾਵਾਂ ਨੂੰ ਆਪਣਾ ਘੇਰਾ ਆਮ ਲੋਕਾਂ ਖਾਸ ਕਰਕੇ ਪੇਂਡੂ ਲੋਕਾਂ ਤੱਕ ਵਿਸਥਾਰਤ ਕਰਨ ਦੀ ਲੋੜ ਹੈ।

(ਇਹ ਰਿਪੋਰਟ ਕੌਮੀ ਬਾਲ ਵਿਗਿਆਨ ਕਾਂਗਰਸ 1993 ਵਿਚ ਬਾਲ ਭਵਨ ਦਿੱਲੀ ਵਿਖੇ 20-12-93 ਨੂੰ ਪੜ੍ਹੀ ਗਈ )

ਅੰਕੜੇ ਇਕੱਠੇ ਕਰਨ ਲਈ ਸਹਿਯੋਗ : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.), ਗਿਆਨ-ਵਿਗਿਆਨ ਸੰਮਤੀ, ਏਕਲਵਯ ਸੰਮਤੀ, ਲਾਲਾ ਹਰਦਿਆਲ, ਨਰਿੰਦਰ ਸਿੰਘ ਕਪੂਰ ਤੇ ਰਾਕੇਸ਼ ਜੈਨ ਆਈ. ਏ. ਐੱਸ. ਦੁਆਰਾ ਤਿਆਰ ਰਿਪੋਰਟਾਂ ਤੇ ਅਧਾਰਿਤ।

## ਤਰਕਸ਼ੀਲ ਸੱਜਣੋਂ !

'ਤਰਕਸ਼ੀਲ' ਨੂੰ ਤੁਹਾਡੇ ਆਰਟੀਕਲਾਂ ਦੇ ਨਾਲ-ਨਾਲ ਤੁਹਾਡੀਆਂ ਰਾਵਾਂ/ਸੁਝਾਵਾਂ ਦੀ ਵੀ ਲੋੜ ਰਹਿੰਦੀ ਹੈ। ਆਪਣਾ ਫਰਜ਼ ਪੂਰਾ ਕਰਦੇ ਰਿਹਾ ਕਰੋ।

○ ਵੱਖ-ਵੱਖ ਇਕਾਈਆਂ ਆਪਣੀਆਂ ਸਰਗਰਮੀਆਂ ਭੇਜਣੀਆਂ ਨਾ ਭੁੱਲਣ।

○ ਦਿਲਚਸਪ/ਨਿਵੇਕਲੀਆਂ ਕੇਸ ਰਿਪੋਰਟਾਂ ਮੈਗਜ਼ੀਨ ਲਈ ਭੇਜੀਆਂ ਜਾਣ।

**—ਅਦਾਰਾ**

—0—

"ਤਰਕਸ਼ੀਲ" ਦੇ ਮਾਰਚ-ਅਪ੍ਰੈਲ, 94 ਦੇ ਅੰਕ ਦੇ ਟਾਈਟਲ ਪੰਨੇ ਉੱਪਰ ਛਪਿਆ 'ਇਨਸਿਗਨੀਆ' ਸ੍ਰੀ ਭੁਪਿੰਦਰ ਇਲਾਹਾਬਾਦੀ ਬਠਿੰਡਾ ਦੁਆਰਾ ਡਿਜ਼ਾਈਨ ਕੀਤਾ ਗਿਆ ਹੈ। ਅਦਾਰਾ "ਤਰਕਸ਼ੀਲ" ਇਸ ਸਹਿਯੋਗ ਲਈ ਉਹਨਾਂ ਦਾ ਧੰਨਵਾਦੀ ਹੈ।

## ਵਿਗਿਆਨਕ ਖੋਜਾਂ

(ਸਫਾ 16 ਦੀ ਬਾਕੀ)

ਬਿਮਾਰੀ ਮਾਈਕੋਬੈਕਟੀਰਿਅਲ ਸੰਕਰਮਣ ਦਾ ਨਤੀਜਾ ਹੈ, ਇਹ ਵਿਗਿਆਨਕ ਕਰੋਨ ਬਿਮਾਰੀ ਤੇ ਇਟਲੀ ਦੇ ਰੋਮ ਸਥਿਤ "ਨੋਵੋ ਰੇਜਿਨਾ ਮਾਰਗਮੇਰਿਟਾ" ਹਸਪਤਾਲ ਦੀ ਟੀਮ ਦੇ ਨਾਲ ਖੋਜ ਕਰ ਰਹੇ ਹਨ।

ਵਿਗਿਆਨਕਾਂ ਨੂੰ ਇਸ ਗੱਲ ਦਾ ਅੰਦੇਸ਼ਾਂ ਤਾਂ ਪਹਿਲਾਂ ਤੋਂ ਹੀ ਸੀ ਕਿ ਮਾਈਕੋਬੈਕਟੀਰਿਅਮ ਪੈਗਟੂ ਜੁ ਬਰਕ ਜੁਲੋਸਿਸ (ਮੈਪ) ਦਾ ਸੰਕਰਸਣ ਕਰੇਨ ਬਿਮਾਰੀ ਦਾ ਕਾਰਨ ਹੋ ਸਕਦਾ ਹੈ, ਨਵੀਂ ਖੋਜਾਂ ਤੋਂ ਸਪੱਸ਼ਟ ਹੋਇਆ ਹੈ ਕਿ ਕਰੋਨ ਦੇ ਰੋਗੀਆਂ ਵਿਚ "ਮੈਪ" ਦੇ ਪ੍ਰਤੀ ਏਂਟੀਬਾਡੀਜ਼ ਮੌਜੂਦ ਸੀ। ਖੋਜੀਆਂ ਦੇ ਪ੍ਰਵਕਤਾਂ, ਪ੍ਰੋ: ਜੁਗਜ ਹਵੈਨੀ ਦਾ ਕਹਿਣਾ ਹੈ, ਕਿ ਕਰੋਨ ਬਿਮਾਰੀ ਨਾਲ ਜੁੜੇ ਹੋਰ ਕਈ ਪ੍ਰਸ਼ਨਾਂ ਦੇ ਸਪੱਸ਼ਟ ਉੱਤਰ ਨਹੀਂ ਮਿਲੇ ਪਰ, ਇਹ ਹੁਣ ਸਪੱਸ਼ਟ ਹੋ ਗਿਆ ਹੈ ਕਿ ਇਸ ਬਿਮਾਰੀ ਦਾ ਕਾਰਣ ਕੀ ਹੈ।

"ਆਪਦਾ ਸਵਸਥਯ" 'ਚੋਂ ਧੰਨਵਾਦ ਸਹਿਤ

# ਖ਼ਬਰ ਹੈ ਕਿ......

**ਲੰਡਨ 12 ਫਰਵਰੀ, 94** (ਚੜ੍ਹਦੀ ਕਲਾ)

## ਨੰਗੀਆਂ ਪੁਜਾਰਨਾ !

ਲੰਡਨ ਦੇ ਆਈਲਿੰਗਟਨ ਦੇ ਯੂਨੀਅਨ ਚੈਪਲ ਚਰਚ ਵਿਚ ਅੱਜ ਕਲ੍ਹ ਇਕ ਰਾਕ ਡਾਂਸ ਪੇਸ਼ ਕੀਤਾ ਜਾ ਰਿਹਾ ਹੈ। ਇਹ ਆਸਟਰੇਲੀਅਨ ਡਰਾਮਾ ਚਰਚ ਦੇ ਮਨਿਸਟਰ ਡਾ. ਜੈਨਟ ਬੂਟੋਨ ਵੱਲੋਂ ਮਨਜ਼ੂਰ ਕੀਤਾ ਗਿਆ ਹੈ। ਇਸ ਡਰਾਮੇ ਦੇ ਬਹੁਤ ਚਰਚੇ ਹੋ ਰਹੇ ਹਨ ਤੇ ਇਸ ਨੂੰ ਚਰਚ ਦੇ ਪ੍ਰਤੀਕੂਲ ਦੱਸਿਆ ਗਿਆ ਹੈ। ਡਾ. ਵੂਟੋਨ ਨੇ ਦੱਸਿਆ ਕਿ ਅਸੀਂ ਧਾਰਮਿਕ ਸੇਵਾ ਦੇ ਇਲਾਵਾ ਕਲਾ ਨੂੰ ਵੀ ਉਤਸ਼ਾਹਿਤ ਕਰਦੇ ਹਾਂ। ਲੰਡਨ ਤੋਂ ਛਪਦੇ ਇਕ ਅਖਬਾਰ ਨੇ ਅੱਗੇ ਲਿਖਿਆ ਹੈ ਕਿ ਡਾਕਟਰ ਵੂਟੋਨ ਅਨੁਸਾਰ ਇਸ ਸ਼ੋਅ ਵਿਚ ਵਿਖਾਏ ਨੰਗੇਜ਼ ਬਾਰੇ ਪਹਿਲਾਂ ਪਤਾ ਨਹੀਂ ਸੀ ਹੁਣ ਡਾਇਰੇਕਟਰ ਨੂੰ ਹਦਾਇਤ ਕੀਤੀ ਗਈ ਹੈ ਕਿ ਇਸ ਵਿਚੋਂ ਨੰਗੇਜ਼ ਵਾਲੇ ਸੀਨ ਕੱਢ ਦਿੱਤੇ ਜਾਣ। ਇਸ ਤੋਂ ਇਲਾਵਾ ਇਸ ਸ਼ੋਅ ਵਿਚ ਕੋਈ ਬੁਰਾਈ ਨਹੀਂ। ਅਰਧ-ਨੰਗੀਆਂ ਸਸਪੈਂਡਰ ਬੈੱਲਟਾਂ ਵਾਲੀਆਂ ਪੁਜਾਰਨਾਂ ਵਾਲੇ ਸੀਨ ਉਨ੍ਹਾਂ ਅਨੁਸਾਰ ਬੇਹੂਦਾ ਨਹੀਂ ਹਨ। ਇਸੇ ਤਰ੍ਹਾਂ ਹੀ ਸ਼ੋਅ ਦੇ ਪ੍ਰੋਡਿਊਸਰ ਨੂੰ ਵੀ ਨੰਗੇਜ਼ ਵਾਲੇ ਸੀਨ ਅਤੇ ਪਵਿੱਤਰ ਜਗ੍ਹਾ ਵਿਚ ਹੋਏ ਬਲਾਤਕਾਰ ਵਿਚ ਕੋਈ ਭੈੜ ਨਜ਼ਰ ਨਹੀਂ ਆਉਂਦੀ। (ਮਨਜੀਤ ਸਿੰਘ ਰਟੌਲ)

### ਬੱਚੇ ਲਈ ਬੱਚੇ ਦੇ ਪੈਰ ਸਾੜੇ

ਜਲੰਧਰ, 14 ਅਕਤੂਬਰ (ਨਵਾਂ ਜ਼ਮਾਨਾ)—ਜੰਤਰ-ਮੰਤਰ ਵਾਲੇ ਬਾਬਿਆਂ ਪਿੱਛੇ ਲੱਗ ਕੇ ਬੱਚੇ ਦੀ ਪ੍ਰਾਪਤੀ ਲਈ ਦੂਜਿਆਂ ਦੇ ਮਾਸੂਮ ਬੱਚਿਆਂ ਦੀ ਬਲੀ ਵਰਗੇ ਘਿਨਾਉਣੇ ਅਪਰਾਧਾਂ ਦੀਆਂ ਖ਼ਬਰਾਂ ਕਿਸੇ ਨਾ ਕਿਸੇ ਪਾਸਿਓਂ ਆਉਂਦੀਆਂ ਰਹਿੰਦੀਆਂ ਹਨ। ਨਕੋਦਰ ਤਹਿਸੀਲ ਦੇ ਪਿੰਡ ਸੋਹਲ ਜਾਗੀਰ ਵਿਚ ਅੱਠ ਮਹੀਨੇ ਦੇ ਸੁੱਤੇ ਪਏ ਬੱਚੇ ਦੇ ਪੈਰਾਂ ਉੱਪਰ ਕੋਈ ਤੇਜ਼ ਕੈਮੀਕਲ ਪਾ ਕੇ ਸਾੜਿਆ ਗਿਆ। ਸਿਵਲ ਹਸਪਤਾਲ ਜਲੰਧਰ ਵਿਚ ਦਾਖ਼ਲ ਬੱਚੇ ਦੀ ਮਾਂ ਜੋਗਿੰਦਰ ਕੌਰ ਨੇ ਦੱਸਿਆ ਕਿ 22 ਸਤੰਬਰ ਨੂੰ ਉਹ ਆਪਣੇ ਸੁੱਤੇ ਬੱਚੇ ਨੂੰ ਇਕੱਲਾ ਛੱਡ ਕੇ ਕਿਸੇ ਕੰਮ ਘਰੋਂ ਬਾਹਰ ਗਈ ਸੀ ਉਹ ਜਾਂਦਿਆਂ ਹੋਇਆਂ ਆਪਣੀਆਂ ਗੁਆਂਢਣਾਂ ਨੂੰ ਧਿਆਨ ਰੱਖਣ ਲਈ ਆਖ ਕੇ ਗਈ ਸੀ। ਲਗਭਗ ਅੱਧੇ ਘੰਟੇ ਬਾਅਦ ਵਾਪਸ ਆਉਣ ਤੇ ਬੱਚੇ ਨਾਲ ਭਾਣਾ ਵਾਪਰ ਚੁੱਕਾ ਸੀ।

ਉਸ ਨੇ ਅੱਗੇ ਦੱਸਿਆ ਕਿ ਜਦੋਂ ਉਹ ਥਾਣੇ ਜਾਣ ਲੱਗੀ ਤਾਂ ਗੁਆਂਢੀਆਂ ਨੇ ਪਿੰਡ ਵਿਚ ਹੀ ਨਿਬੇੜਾ ਕਰਨ ਲਈ ਆਖਿਆ। ਬਾਅਦ ਵਿਚ ਪੰਚਾਇਤ ਵੱਲੋਂ ਗੁਆਂਢੀਆਂ ਤੋਂ ਚਾਰ ਹਜ਼ਾਰ ਰੁਪਏ ਮੁਆਵਜ਼ਾ ਬੱਚੇ ਦੇ ਇਲਾਜ ਲਈ ਦੁਆਇਆ। ਜੋਗਿੰਦਰ ਕੌਰ ਦੇ ਦੱਸਣ ਅਨੁਸਾਰ ਸੁਰਜੀਤ ਕੌਰ ਤੇ ਮਨਜੀਤ ਕੌਰ ਗੁਆਂਢਣਾਂ ਦੇ ਚਾਰ-ਚਾਰ ਕੁੜੀਆਂ ਹਨ ਅਤੇ ਪੁੱਤਰ ਦੀ ਖਾਹਿਸ਼ ਲਈ ਸਾਧੂ-ਸੰਤਾਂ ਦੇ ਚੱਕਰਾਂ 'ਚ ਪਈਆਂ ਰਹਿੰਦੀਆਂ ਹਨ। ਉਨ੍ਹਾਂ ਵੱਲੋਂ ਇਹ ਕਾਰਾ ਇਸੇ ਖਾਹਿਸ਼ ਦੀ ਪੂਰਤੀ ਲਈ ਕੀਤਾ ਗਿਆ। ਜੋਗਿੰਦਰ ਕੌਰ ਦੇ ਪਤੀ ਕਿਸ਼ਨ ਪਾਲ ਨੇ ਦੱਸਿਆ ਕਿ ਉਹ ਇਸ ਸਬੰਧੀ ਥਾਣੇਦਾਰ ਸ਼ਾਹ ਕੋਟ ਤੇ ਡੀ. ਐਸ. ਪੀ. ਨਕੋਦਰ ਨੂੰ ਮਿਲ ਚੁੱਕੇ ਹਨ, ਪ੍ਰੰਤੂ ਅਜੇ ਤੱਕ ਕੋਈ ਕਾਰਵਾਈ ਨਹੀਂ ਹੋਈ।

ਇਸ ਸਬੰਧੀ ਇਕ ਹੋਰ ਤੱਥ ਵੀ ਹੈ ਕਿ ਇਹਨਾਂ ਔਰਤਾਂ ਵੱਲੋਂ ਇਸ ਕੈਮੀਕਲ ਦੀ ਪਰਖ ਆਪਣੇ ਹੀ ਘਰ ਦੀ ਇਕ ਹੋਰ ਔਰਤ ਦੇ ਬੱਚੇ ਦੇ ਪੈਰ ਤੇ ਵੀ ਕੀਤੀ ਗਈ ਸੀ।

### ਮਿਸਰ ਦੇ ਕੱਟੜ ਪੰਥੀ

2 ਅਪ੍ਰੈਲ (ਜੱਗ ਬਾਣੀ) ਕੱਟੜ ਪੰਥੀਆਂ ਦੀ ਇਹ ਮੰਗ ਹੈ ਕਿ ਦੇਸ਼ ਦੇ ਕਾਨੂੰਨਾਂ ਨੂੰ ਸ਼ਰੀਅਤ ਦੇ ਆਧਾਰ ਤੇ ਤਿਆਰ ਕੀਤਾ ਜਾਵੇ। ਉਹ ਮਿਸਰ ਵਿਚ ਟੈਲੀਵੀਜ਼ਨ ਤੇ ਪੱਛਮੀ ਫਿਲਮਾਂ ਦਾ ਪ੍ਰਦਰਸ਼ਨ ਬੰਦ ਕਰਨ ਅਤੇ ਔਰਤਾਂ ਦੇ ਸਿਰ ਢਕਣ ਦੀ ਮੰਗ ਕਰਦੇ ਹਨ। ਉਹ ਮਿਸਰ ਦੇ ਉਦਾਰਵਾਦੀ ਸਮਾਜ ਨੂੰ ਇਸਲਾਮ ਵਿਰੋਧੀ ਦੱਸਦੇ ਹਨ। ਹੁਣ ਸਥਿਤੀ ਇਹ ਹੋ ਗਈ ਹੈ ਕਿ ਮਿਸਰ ਵਿਚ ਵੱਧ ਤੋਂ ਵੱਧ ਔਰਤਾਂ ਸਿਰ ਢਕਣ ਲੱਗੀਆਂ ਹਨ ਤੇ ਅਲ-ਅਜ਼ਹਰ ਦੇ ਸ਼ੇਖਾਂ ਦੇ ਫਤਵੇ ਵੀ ਵਧਦੇ ਜਾ ਰਹੇ ਹਨ। ਹਾਲ ਹੀ ਵਿਚ ਇਕ ਅਦਾਲਤ ਨੇ ਆਪਣੇ ਫੈਸਲੇ ਵਿਚ ਕਿਹਾ ਹੈ ਕਿ ਧਾਰਮਿਕ ਮਾਮਲਿਆਂ ਵਿਚ ਅਲ-ਅਜ਼ਹਰ ਦਾ ਫੈਸਲਾ ਹੀ ਦੇਸ਼ ਵਿਚ ਅੰਤਿਮ ਮੰਨਿਆ ਜਾਵੇਗਾ। ਇੱਥੇ ਇਸਲਾਮੀ ਕੱਟੜ-ਪੰਥੀਆਂ ਦਾ ਇਕ ਸਰਵ ਪ੍ਰਿਯ ਨਾਅਰਾ ਹੈ ਕਿ ਇਸਲਾਮ ਹੀ ਅੰਤਿਮ ਹੱਲ ਹੈ। ਲੋਕਾਂ ਵੱਲੋਂ ਉੱਥੇ ਇਹ ਪੁੱਛਿਆ ਜਾ ਰਿਹਾ ਹੈ ਕਿ ਕਿਸਦਾ ਇਸਲਾਮ ਸਭ ਤੋਂ ਵੱਧ ਠੀਕ ਹੈ ? ਉਦਾਰਵਾਦੀਆਂ ਦਾ ਜਾਂ ਇਸਲਾਮ ਕੱਟੜ ਪੰਥੀਆਂ ਦਾ। ਮਿਸਰ ਵਾਸੀਆਂ ਨੂੰ ਵੀ ਇਨ੍ਹਾਂ ਸੁਆਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਜਿਨ੍ਹਾਂ ਦਾ ਸਾਹਮਣਾ ਭਾਰਤ ਨਿਵਾਸੀਆਂ ਨੂੰ, ਕਿ ਇਸਲਾਮ ਕੀ ਹੈ ? ਹਿੰਦੂ ਵਾਦ ਕੀ ਹੈ ? ਤੇ ਅਖੀਰ ਇਹ ਸੁਆਲ ਕਿ ਇਨ੍ਹਾਂ ਸੁਆਲਾਂ ਦਾ ਹੱਲ ਕੀ ਹੈ ?

### ਡੁੱਬ ਰਿਹਾ ਅੱਗ ਮੰਦਰ

3 ਮਾਰਚ (ਟਾਈਮਜ਼ ਆਫ਼ ਇੰਡੀਆ)—ਦੱਖਣੀ ਗੁਜਰਾਤ ਵਿਚ ਕੇਬੀਅਨ ਸਮੁੰਦਰ ਦੇ ਕੰਢੇ ਉਦਵਾਡਾ ਦੇ ਛੋਟੇ ਜਿਹੇ ਪਿੰਡ ਵਿਚ ਪਾਰਸੀ ਭਾਈਚਾਰੇ ਦਾ ਬਣਿਆ ਈਰਾਨ ਸ਼ਾਹ ਮੰਦਰ ਤਬਾਹ ਹੋਣ ਦੇ ਕਿਨਾਰੇ ਖੜ੍ਹਾ ਹੈ। ਅਜਿਹੇ ਪਾਰਸੀਆਂ ਦੇ ਅੱਠ ਆਤਿਸ਼ ਬਹਿਰਾਮ ਮੰਦਰ ਹਨ। ਜਿਨ੍ਹਾਂ ਵਿਚੋਂ ਦੋ ਸੂਰਤ ਅਤੇ ਇਕ-ਇਕ ਨਵਸਾਰੀ ਤੇ ਉਦਵਾਡਾ ਅਤੇ ਚਾਰ ਬੰਬਈ ਵਿਚ ਹਨ। ਭਗਤ ਇਨ੍ਹਾਂ ਅੱਠ ਮੰਦਰਾਂ ਦਾ ਤਿੰਨ ਦਿਨਾਂ ਵਿਚ ਧਾਰਮਿਕ ਹੱਜ ਕਰਦੇ ਹਨ।

ਉਦਵਾਡਾ ਪਿੰਡ ਦਾ ਕੰਢਾ ਪਾਰ ਤੇ ਕੁਲਾਕ ਦਰਿਆਵਾਂ ਦੇ ਵਿਚਾਲੇ ਸਥਿਤ ਹੈ ਜੋ ਲਗਾਤਾਰ ਖੁਰ ਰਿਹਾ ਹੈ ਅਤੇ ਈਰਾਨ ਸ਼ਾਹ ਦਾ ਮੰਦਰ ਸਮੁੰਦਰੀ ਲਹਿਰਾਂ ਦੀ ਫੇਟ ਵਿਚ ਆਇਆ ਹੋਇਆ ਹੈ। ਪਾਰਸੀਆਂ ਦੇ ਆਗੂਆਂ ਨੇ ਗੁਜਰਾਤ ਸਰਕਾਰ ਨੂੰ ਜਲ ਮੰਦਰ ਦੇ ਚੁਫੇਰੇ ਖੁਰਨ ਤੋਂ ਬਚਣ ਲਈ ਮੰਗ ਪੱਤਰ ਦਿੱਤਾ ਹੈ।

### ਪੁਲਾੜ ਵਿਚ ਧਮਾਕਾ 21 ਜੁਲਾਈ ਨੂੰ

ਅਜੀਤ—ਜੁਲਾਈ ਵਿਚ ਪੁਲਾੜ ਵਿਚ ਇਕ ਬੋਦੀ ਵਾਲੇ ਤਾਰੇ ਦੇ ਬ੍ਰਿਹਸਪਤੀ ਗ੍ਰਹਿ ਨਾਲ ਸਿੱਧਾ ਟਕਰਾਉਣ ਨਾਲ ਇਕ ਜ਼ਬਰਦਸਤ ਧਮਾਕਾ ਪੈਦਾ ਹੋਵੇਗਾ ਜਿਸ ਦੀ ਸ਼ਕਤੀ ਦਸ ਲੱਖ ਪ੍ਰਮਾਣੂ ਬੰਬਾਂ ਦੇ ਵਿਸਫੋਟ ਜਿੱਡੀ ਹੈ। ਇਸ ਦਾ ਮਲਬਾ ਦਸ ਲੱਖ ਛੇ ਹਜ਼ਾਰ ਕਿਲੋਮੀਟਰ ਦੇ ਖੇਤਰ ਵਿਚ ਖਿੰਡ-ਪੁੰਡ ਜਾਵੇਗਾ।

# ਅੰਧ-ਵਿਸ਼ਵਾਸਾਂ ਦੀ ਕਮਾਈ

## ਅੰਧ-ਵਿਸ਼ਵਾਸਾਂ ਦੀ ਕਮਾਈ ਤੇ ਪਲਦੇ ਧਰਮ ਪੁਰਸ਼
## ਸ਼ਿਵਲਿੰਗ ਦਾ ਕਾਰੋਬਾਰ

ਬੰਗਲੌਰ—ਨਿੱਜੀ ਜਾਇਦਾਦ ਤੇ ਅਧਾਰਤ ਸਮਾਜ ਅੰਦਰ ਧਰਮ ਅਤੇ ਅੰਧ-ਵਿਸ਼ਵਾਸ ਲੋਕਾਂ ਦੀ ਲੁੱਟ ਦਾ ਕਿੰਨਾ ਵੱਡਾ ਸਾਧਨ ਬਣੇ ਹੋਏ ਹਨ। ਇਸ ਦੀ ਇਕ ਮਿਸਾਲ ਇਥੋਂ ਸੌ ਕਿਲੋਮੀਟਰ ਦੂਰ ਵਸੇ ਇਕ ਕਸਬੇ ਦੇ ਇਕ ਸਵਾਮੀ ਨੇ ਪੇਸ਼ ਕੀਤੀ ਹੈ। ਇਸ ਸਵਾਮੀ ਨੇ ਸ਼ਿਵਲਿੰਗ ਦੇ ਰਿਕਾਰਡ-ਤੋੜ ਕਾਰੋਬਾਰ ਨੂੰ ਸ਼ਾਹੀ ਠਾਠ ਵਾਲੀ ਜ਼ਿੰਦਗੀ ਦਾ ਬਹੁਤ ਹੀ ਅਸਰਦਾਰ ਵਸੀਲਾ ਬਣਾ ਲਿਆ ਹੈ। ਸ਼ਿੰਬਾ ਸ਼ਿਵਾ ਮੂਰਤੀ ਨਾਂ ਦੇ ਇਸ ਸਵਾਮੀ ਵਲੋਂ ਚਲਾਏ ਜਾ ਰਹੇ ਲਿੰਗੇਸ਼ਵਰ ਸਵਾਮੀ ਮੰਦਰ 'ਚ ਸ਼ਰਧਾਲੂਆਂ ਨੂੰ ਸ਼ਿਵਲਿੰਗ ਵੇਚੇ ਜਾਂਦੇ ਹਨ। ਹਰ ਸ਼ਰਧਾਲੂ ਕੋਲੋਂ ਘੱਟੋ ਘੱਟ 150 ਰੁਪਿਆ ਸ਼ਿਵਲਿੰਗ ਬਦਲੇ ਵਸੂਲ ਕੀਤਾ ਜਾਂਦਾ ਹੈ।

ਮੰਦਰ ਦੀ 15 ਏਕੜ ਜ਼ਮੀਨ ਵਿਚ 25000 ਸ਼ਿਵਲਿੰਗ ਦੀਆਂ ਮੂਰਤੀਆਂ ਗੱਡੀਆਂ ਹੋਈਆਂ ਹਨ। ਸਵਾਮੀ ਅਨੁਸਾਰ ਮੰਦਰ ਦੇ ਸਟਾਕ 'ਚ ਦੋ ਲੱਖ ਸ਼ਿਵਲਿੰਗ ਮੌਜੂਦ ਹਨ ਅਤੇ 10 ਸਾਲਾਂ ਦੇ ਅੰਦਰ-ਅੰਦਰ ਇਸ ਗਿਣਤੀ ਨੂੰ ਇਕ ਕਰੋੜ ਤਕ ਪਹੁੰਚਾਇਆ ਜਾਵੇਗਾ। ਸਵਾਮੀ ਵਲੋਂ ਇਕ 108 ਫੁੱਟ ਲੰਬਾ ਸ਼ਿਵਲਿੰਗ ਤਿਆਰ ਕਰਵਾਇਆ ਜਾ ਰਿਹਾ ਹੈ। ਜਿਹੜਾ 23 ਅਗਸਤ ਨੂੰ ਸਵਾਮੀ ਦੇ ਜਨਮ ਦਿਨ ਤੇ ਮੁਕੰਮਲ ਹੋਣਾ ਹੈ। ਸਵਾਮੀ ਦਾ ਦਾਅਵਾ ਹੈ ਕਿ ਇਹ ਸ਼ਿਵਲਿੰਗ ਦੁਨੀਆਂ 'ਚ ਸਭ ਤੋਂ ਵੱਡਾ ਹੋਵੇਗਾ।

ਸ਼ਿਵਲਿੰਗ ਦੇ ਦਰਸ਼ਨਾਂ ਅਤੇ ਖਰੀਦ ਲਈ ਆਉਣ ਵਾਲੇ ਸ਼ਰਧਾਲੂਆਂ, ਇਸ ਮੰਦਰ 'ਚ ਆ ਕੇ ਸ਼ਾਂਤੀ ਮਿਲੇ ਜਾਂ ਨਾਂ ਮਿਲੇ ਪਰ ਸਵਾਮੀ ਨੇ ਸ਼ਿਵਲਿੰਗ ਦੇ ਕਾਰੋਬਾਰ ਨਾਲ ਆਪਣੀ ਜੂਨ ਜ਼ਰੂਰ ਬਦਲ ਲਈ ਹੈ। ਕੋਲਾਰ 'ਚ ਇਕ ਮਾਮੂਲੀ ਚਪੜਾਸੀ ਤੋਂ ਸ਼ੁਰੂ ਹੋਈ ਸਵਾਮੀ ਦੀ ਜ਼ਿੰਦਗੀ ਇਸ ਕਾਰੋਬਾਰ ਸਦਕਾ ਸੁਰਗ ਦਾ ਨਮੂਨਾ ਬਣੀ ਹੋਈ ਹੈ।

(ਸੁਰਖ ਰੇਖਾ 'ਚੋਂ ਧੰਨਵਾਦ ਸਾਹਿਤ)
(ਅੰਕ ਮਾਰਚ, 1994)

ਪੇਸ਼ ਕਰਤਾ—ਮਾਸਟਰ ਮੁਕੰਦ ਸਿੰਘ (ਤਰਕਸ਼ੀਲ ਇਕਾਈ ਕਾਲਿਆਂਵਾਲੀ ਫੱਤਾਬਾਲੂ)

ਇੰਡੋਨੇਸ਼ੀਆਈ ਲੋਕ ਕਥਾ :

# ਅੰਧਵਿਸ਼ਵਾਸੀਆਂ ਦੀ ਮੁਸੀਬਤ

ਪੇਸ਼ਕਸ਼ : **ਸਿੰਘ ਗੁਰਪ੍ਰੀਤ**

ਇਹ ਗੱਲ ਉਨ੍ਹਾਂ ਦਿਨਾਂ ਦੀ ਹੈ ਜਦੋਂ ਮਨੁੱਖ ਅਤੇ ਪਸ਼ੂ ਆਪਸ ਵਿਚ ਇਕੱਠੇ ਰਹਿੰਦੇ ਸੀ। ਉਹ ਇੱਕ ਦੂਸਰੇ ਦੀ ਬੋਲੀ ਸਮਝਦੇ ਸੀ।

ਇੱਕ ਦਿਨ ਇੱਕ ਹਿਰਨ ਆਪਣੇ ਹੀ ਖਿਆਲ ਵਿਚ ਭੱਜਿਆ ਜਾ ਰਿਹਾ ਸੀ। ਰਸਤੇ ਵਿੱਚ ਇੱਕ ਡੂੰਘਾ ਟੋਆ ਸੀ। ਉਹ ਧੜਮ ਦੇਣੇ ਉਸ ਟੋਏ ਵਿਚ ਜਾ ਡਿੱਗਿਆ। ਉਸ 'ਚੋਂ ਨਿਕਲਣਾ ਔਖਾ ਸੀ। ਹੁਣ ਉਹ ਜ਼ੋਰ-ਜ਼ੋਰ ਦੀ ਚੀਕਣ ਲੱਗਿਆ।

ਉਥੋਂ ਦੀ ਇਕ ਸੂਰ ਲੰਘ ਰਿਹਾ ਸੀ। ਜਦੋਂ ਉਸਨੇ ਚੀਕਾਂ ਸੁਣੀਆਂ ਤਾਂ ਟੋਏ ਵਿਚ ਦੇਖਿਆ। ਹਿਰਨ ਨੇ ਜਲਦੀ ਨਾਲ ਇੱਕ ਕੇਲੇ ਦਾ ਪੱਤਾ ਆਪਣੇ ਮੂੰਹ ਦੇ ਸਾਹਮਣੇ ਇਸ ਤਰ੍ਹਾਂ ਰੱਖ ਲਿਆ ਜਿਵੇਂ ਉਹ ਕੁਝ ਪੜ੍ਹ ਰਿਹਾ ਹੋਵੇ। ਫੇਰ ਬੋਲਿਆ—ਸੁਣੋ ਦੋਸਤ ਅੱਜ ਦਾ ਦਿਨ ਬਹੁਤ ਮਨਹੂਸ ਹੈ। ਜੋ ਇਸ ਤੋਂ ਬਚਣਾ ਚਾਹੁੰਦਾ ਹੈ। ਉਹ ਇਸ ਪਵਿੱਤਰ ਏਏ ਵਿਚ ਆ ਜਾਵੇ।

ਸੂਰ ਨੇ ਕਿਹਾ—ਕੌਣ ਕਹਿੰਦਾ ਹੈ ਕਿ ਅੱਜ ਦਾ ਦਿਨ ਮਨਹੂਸ ਹੈ ?

ਹਿਰਣ ਬੋਲਿਆ—ਕੀ ਤੈਨੂੰ ਦਿਖਦਾ ਨਹੀਂ ਕਿ ਮੈਂ ਇਸ ਪਵਿੱਤਰ ਭੋਜ-ਪੱਤਰ ਤੋਂ ਪੜ੍ਹ ਕੇ ਇਹ ਗੱਲ ਕਹਿ ਰਿਹਾ ਹਾਂ ਅਤੇ ਉਸ ਨੇ ਫਿਰ ਕਿਹਾ—ਅੱਜ ਦੁਨੀਆਂ ਤਬਾਹ ਹੋ ਜਾਵੇਗੀ।

ਸੂਰ ਬੋਲਿਆ—ਚੰਗਾ ਭਾਈ, ਫੇਰ ਮੈਂ ਵੀ ਇਸ ਪਵਿੱਤਰ ਟੋਏ ਵਿਚ ਆ ਜਾਂਦਾ ਹਾਂ।

ਹਿਰਨ ਕਹਿਣ ਲੱਗਿਆ—ਤੂੰ ਗੰਦਾ ਹੈ, ਇੱਥੇ ਨਹੀਂ ਆ ਸਕਦਾ।

ਸੂਰ ਨੇ ਕਿਹਾ—ਨਹੀਂ ਮੈਂ ਜ਼ਰੂਰ ਆਊਂਗਾ।

ਹਿਰਨ ਨੇ ਉੱਤਰ ਦਿੱਤਾ—ਤੂੰ ਛਿੱਕਾਂ ਮਾਰਦਾ ਹੈ ਇਸ ਲਈ ਇਥੇ ਨਹੀਂ ਆ ਸਕਦਾ।

ਸੂਰ ਨੇ ਵਾਅਦਾ ਕੀਤਾ—ਮੈਂ ਕਦੇ ਨਹੀਂ ਛਿੱਕਾਂਗਾ ਇਹ ਕਹਿ ਕੇ ਉਸ ਨੇ ਟੋਏ ਵਿਚ ਛਾਲ ਮਾਰ ਦਿੱਤੀ।

ਹਿਰਨ ਫੇਰ ਚੀਕਣ ਲੱਗਿਆ—ਅੱਜ ਦੁਨੀਆਂ ਤਬਾਹ ਹੋ ਜਾਵੇਗੀ। ਅੱਜ ਦਾ ਦਿਨ ਬਹੁਤ ਮਨਹੂਸ ਹੈ। ਕੋਲੋਂ ਦੀ ਇੱਕ ਸ਼ੇਰ ਲੰਘ ਰਿਹਾ ਸੀ। ਉਸ ਨੇ ਇਹ ਸੁਣਿਆ ਤਾਂ ਟੋਏ ਵਿਚ ਝਾਕਿਆ ਅਤੇ ਬੋਲਿਆ—ਤੁਸੀਂ ਕੀ ਕਰ ਰਹੇ ਹੋ ?

ਹਿਰਨ ਬੋਲਿਆ—ਹਜ਼ੂਰ, ਅੱਜ ਸਭ ਤਬਾਹ ਹੋ ਜਾਣਗੇ। ਸਿਰਫ ਉਹੀ ਬਚੂਗਾ ਜੋ ਇਸ ਪਵਿੱਤਰ ਟੋਏ ਵਿਚ ਆ ਜਾਣਗੇ।

ਸ਼ੇਰ ਬੋਲਿਆ—ਮੈਂ ਵੀ ਇਸ ਟੋਏ ਵਿਚ ਆਉਂਦਾ ਹਾਂ।

ਸੂਰ ਬੋਲਿਆ—ਹਜ਼ੂਰ ਪਵਿੱਤਰ ਜਗਾ ਹੈ। ਇੱਥੇ ਛਿੱਕਣ ਦੀ ਆਗਿਆ ਨਹੀਂ। ਜੋ ਇੱਥੇ ਛਿੱਕੂਗਾ, ਉਸ ਨੂੰ ਟੋਏ ਵਿਚੋਂ ਬਾਹਰ ਕੱਢ ਦੇਵਾਂਗੇ।

ਸ਼ੇਰ ਨੇ ਸ਼ਰਤ ਮੰਨ ਲਈ ਉਹ ਵੀ ਟੋਏ ਵਿਚ ਆ ਗਿਆ।

ਹਿਰਨ ਫੇਰ ਪੱਤੇ ਨੂੰ ਦੇਖ ਕੇ ਉੱਚੀ ਅਵਾਜ ਵਿਚ ਬੋਲਣ ਲੱਗਿਆ—ਅੱਜ ਸਭ ਤਬਾਹ ਹੋ ਜਾਣਗੇ, ਅੱਜ ਦਾ ਦਿਨ ਬਹੁਤ ਮਨਹੂਸ ਹੈ।

ਇੰਨੇ ਵਿਚ ਹਾਥੀ ਕੋਲ ਦੀ ਲੰਘਿਆ। ਉਹ ਅਵਾਜ਼ ਸੁਣ ਕੇ ਟੋਏ ਦੇ ਕੋਲ ਆਇਆ ਅਤੇ ਬੋਲਿਆ—ਤੁਸੀਂ ਸਭ ਇਥੇ ਕੀ ਕਰ ਰਹੇ ਹੋ ?

ਸ਼ੇਰ ਨੇ ਕਿਹਾ—ਅੱਜ ਦਾ ਦਿਨ ਬਹੁਤ ਮਨਹੂਸ ਹੈ। ਜੋ ਇਥੇ ਆ ਗਿਆ, ਉਹ ਬਚ ਜਾਵੇਗਾ।

ਹਾਥੀ ਨੇ ਵੀ ਟੋਏ ਵਿਚ ਛਲਾਂਗ ਲਾਉਣੀ ਚਾਹੀ, ਪਰ ਹਿਰਨ ਨੇ ਆਗਿਆ ਨਾ ਦਿੱਤੀ। ਉਹ ਬੋਲਿਆ—ਤੁਸੀਂ ਇਥੇ ਆ ਕੇ ਛਿੱਕ ਦੇਵੋਗੇ, ਇਸ ਟੋਏ ਵਿਚ ਛਿੱਕਣਾ ਮਨ੍ਹਾ ਹੈ।

ਹਾਥੀ ਨੇ ਵਾਅਦਾ ਕੀਤਾ ਕਿ ਉਹ ਅਜਿਹਾ ਨਹੀਂ ਕਰੂਗਾ। ਉਹ ਵੀ ਟੋਏ ਵਿਚ ਆ ਗਿਆ। ਹਿਰਨ ਨੇ ਫਿਰ ਚੀਕਣਾ ਸ਼ੁਰੂ ਕੀਤਾ—ਅੱਜ ਦਾ ਦਿਨ ਬਹੁਤ ਮਨਹੂਸ ਹੈ, ਜੋ ਇੱਥੇ ਆਵੇਗਾ, ਉਹ ਬਚ ਜਾਵੇਗਾ। ਇੰਨੇ ਵਿਚ ਉੱਥੇ ਛਿੱਕ ਦੀ ਅਵਾਜ਼ ਆਈ।

ਸ਼ੇਰ ਬੋਲਿਆ—ਕਿਸ ਨੇ ਛਿੱਕ ਮਾਰੀ ਹੈ।

ਸਾਰੇ ਜਾਨਵਰ ਇੱਕ ਦਮ ਬੋਲੇ—ਹਿਰਨ ਨੇ, ਇਸ ਨੂੰ ਬਾਹਰ ਕੱਢ ਦੇਵੋ, ਇਸ ਨੇ ਪਵਿੱਤਰ ਟੋਏ ਨੂੰ ਗੰਦਾ ਕਰ ਦਿੱਤਾ।

ਸਭ ਨੇ ਗੁੱਸੇ ਵਿਚ ਆ ਕੇ ਹਿਰਨ ਨੂੰ ਚੁੱਕ ਕੇ ਟੋਏ ਵਿਚੋਂ ਬਾਹਰ ਸੁੱਟ ਦਿੱਤਾ।

ਹਿਰਨ ਇਹੀ ਚਾਹੁੰਦਾ ਵੀ ਸੀ। ਉਸ ਨੇ ਬੜੀ ਚਤੁਰਾਈ ਨਾਲ ਸਭ ਜਾਨਵਰਾਂ ਨੂੰ ਫਸਾ ਦਿੱਤਾ। ਇਹ ਜਾਨਵਰ ਜੋ ਉਸ ਨੂੰ ਬਹੁਤ ਤੰਗ ਕਰਦੇ ਸਨ, ਉਨ੍ਹਾਂ ਹੀ ਜਾਨਵਰਾਂ ਦੀ ਮਦਦ ਨਾਲ ਉਹ ਬਾਹਰ ਨਿਕਲ ਆਇਆ।



ਕੇਸ ਰਿਪੋਰਟ

# ਕੁੜੀ ਵਿਚਾਰੀ ਕੀ ਕਰੇ

—**ਗਣਪਤ ਰਾਮ**

ਅਨਪੜ੍ਹਤਾ, ਅਗਿਆਨਤਾ ਤੇ ਪਿਛਾਂਹ ਖਿੱਚੂ ਕਦਰਾਂ ਕੀਮਤਾਂ ਦੇ ਸ਼ਿਕਾਰ ਸਾਡੇ ਸਮਾਜ ਵਿਚ ਅਚਾਨਕ ਅੱਗ ਲੱਗਣ, ਕੱਪੜੇ ਸੜਨ, ਪੈਸੇ ਗੁੰਮ ਹੋਣ ਦੀਆਂ 'ਰਹੱਸਮਈ' ਘਟਨਾਵਾਂ ਆਮ ਪੜ੍ਹਨ/ਸੁਣਨ, ਵੇਖਣ ਨੂੰ ਮਿਲਦੀਆਂ ਨੇ। ਆਮ ਲੋਕ ਅਜਿਹੀਆਂ 'ਗੈਬੀ ਘਟਨਾਵਾਂ' ਤੋਂ ਦਹਿਸ਼ਤਜਦਾ ਹੋ ਕੇ ਸਾਧਾਂ/ਚੇਲਿਆਂ ਦੇ ਮਗਰ ਹੋ ਤੁਰਦੇ ਹਨ ਜੋ ਅਜਿਹੀਆਂ ਘਟਨਾਵਾਂ ਨੂੰ ਭੂਤਾਂ, ਪ੍ਰੇਤਾਂ, ਚੁੜੇਲਾਂ ਨਾਲ ਜੋੜ ਕੇ ਲੋਕਾਂ ਨੂੰ ਆਪਣੀ ਲੁੱਟ ਦਾ ਸ਼ਿਕਾਰ ਬਣਾਉਂਦੇ ਹਨ। ਭੂਤਾਂ ਪ੍ਰੇਤਾਂ ਨਾਲ ਜੁੜੇ ਹਜ਼ਾਰਾਂ ਕੇਸਾਂ ਨੂੰ ਸਫਲਤਾ ਪੂਰਵਕ ਹੱਲ ਕਰਨ ਤੋਂ ਬਾਅਦ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਨੇ ਇਸ ਸੱਚ ਨੂੰ ਪ੍ਰਚਾਰਿਆ ਹੈ ਕਿ ਅਜਿਹੇ ਕੇਸਾਂ 'ਚ ਅਸਲ ਕਾਰਣ ਸਮਾਜਿਕ, ਆਰਥਿਕ, ਮਾਨਸਿਕ ਤੇ ਸੈਕਸ ਨਾਲ ਸਬੰਧਤ ਸਮੱਸਿਆਵਾ 'ਚੋਂ ਉਪਜਦੇ ਹਨ। ਕਥਿਤ ਭੂਤਾਂ, ਕਸਰਾਂ ਨਾਲ ਸਬੰਧਤ ਜ਼ਿਆਦਾਤਰ ਕੇਸਾਂ ਦਾ ਔਰਤਾਂ ਨਾਲ ਸਬੰਧਤ ਹੋਣਾ ਔਰਤ ਦੀ ਸਮਾਜ 'ਚ ਮਾੜੀ ਹਾਲਤ ਨੂੰ ਦਰਸਾਉਂਦਾ ਹੈ। ਪਿਛਲੇ ਸਾਲ 'ਰਹੱਸਮਈ' ਅੱਗ ਦਾ ਇਕ ਦਿਲਚਸਪ ਕੇਸ ਤਰਕਸ਼ੀਲ ਸੁਸਾਇਟੀ ਕੋਲ ਆਇਆ।

ਗੰਗਾਨਗਰ ਦੇ ਨਾਲ ਲਗਦਾ ਇਕ ਪਿੰਡ, ਪਿੰਡ ਦੇ ਇਕ ਸਰਦੇ ਪੁੱਜਦੇ ਘਰ ਲਗਦੀ ਰਹੱਸਮਈ ਅੱਗ ਨੇ ਸਾਰੇ ਪਿੰਡ ਦਾ ਜੀਣਾ ਹਰਾਮ ਕੀਤਾ ਹੋਇਆ ਸੀ। ਬੰਦ ਪਈ ਪੇਟੀ 'ਚ ਅੱਗ ਲੱਗਣ, ਕੱਪੜੇ ਫਟਣ, ਰੁਪਏ ਗੁੰਮ ਹੋਣ ਦੀਆਂ ਘਟਨਾਵਾਂ ਤਾਂ ਆਮ ਹੱਲ ਕੀਤੀਆਂ ਸਨ ਪ੍ਰੰਤੂ ਅੱਗ ਲੱਗਣ ਦੀ ਇਹ ਘਟਨਾ ਬਿਲਕੁਲ ਨਿਵੇਕਲੀ ਸੀ। ਗੈਬੀ ਅੱਗ ਨੇ ਕੂਲਰ ਨੂੰ ਆਪਣਾ ਸ਼ਿਕਾਰ ਬਣਾਇਆ ਹੋਇਆ ਸੀ। ਘਰ ਵਿਚਲਾ ਇਕੋ ਇਕ ਕਾਲਾ ਧੂਤ ਹੋਇਆ ਕੂਲਰ ਆਪਣੀ ਕਹਾਣੀ ਆਪ ਕਹਿੰਦਾ ਸੀ। ਇਸ ਘਟਨਾ ਤੋਂ ਸਬੰਧਤ ਪਰਿਵਾਰ ਤਾਂ ਕੀ ਸਾਰਾ ਪਿੰਡ ਹੀ ਭੈਅਭੀਤ ਸੀ। ਰਹੱਸਮਈ ਘਟਨਾਵਾਂ ਛੇ ਮਹੀਨਿਆਂ ਤੋਂ ਲਗਾਤਾਰ ਵਾਪਰ ਰਹੀਆਂ ਸਨ। ਘਟਨਾਵਾਂ ਦੇ ਇਲਾਜ ਲਈ ਪੂਰੇ ਪਿੰਡ ਨੇ ਸਾਰਾ ਤਾਣ ਲਗਾ ਦਿੱਤਾ ਸੀ ਪ੍ਰੰਤੂ ਅੱਗ ਦਾ ਪ੍ਰਕੋਪ ਜਾਰੀ ਸੀ। ਰਾਜਸਥਾਨ ਤੇ ਪੰਜਾਬ ਦੇ ਸਾਰੇ ਚੋਟੀ ਦੇ "ਭੂਤ-ਵਿਦਿਆ" ਦੇ ਮਾਹਿਰਾਂ ਨੇ ਆਪਣੇ ਹੱਥ ਅਜ਼ਮਾ ਲਏ ਸਨ ਪ੍ਰੰਤੂ ਉਹਨਾਂ ਦੇ ਕੁਝ ਪਿੜ ਪੱਲੇ ਨਹੀਂ ਸੀ ਪਿਆ। ਪਰਿਵਾਰ ਨੂੰ ਲਗਭਗ 50 ਹਜ਼ਾਰ ਰੁਪਏ ਦਾ ਚੂਨਾ ਉਹਨਾਂ ਜ਼ਰੂਰ ਲਗਾ ਦਿੱਤਾ ਸੀ। ਪਰਿਵਾਰ ਨੇ ਘਟਨਾਵਾਂ ਦੇ ਹੱਲ ਲਈ ਟੂਣੇ-ਟਾਮਣ ਤੇ ਧਾਗੇ-ਤਵੀਤਾਂ ਦਾ ਹਰ ਹਰਬਾ ਵਰਤ ਲਿਆ ਸੀ। ਕਲਪਿਤ ਪੀਰ ਮਾਈਆਂ ਦੇ ਦਰਬਾਰਾਂ ਵਿਚ ਵੀ ਹਾਜ਼ਰੀ ਭਰੀ ਸੀ ਪ੍ਰੰਤੂ 'ਗੈਬੀ ਅੱਗ' ਪਰਿਵਾਰ ਦਾ ਖਹਿੜਾ ਨਹੀਂ ਸੀ ਛੱਡ ਰਹੀ।

ਸਰਦੇ-ਪੁੱਜਦੇ ਉਸ ਪਰਿਵਾਰ ਵਿਚ ਕੁੱਲ 6 ਜੀਅ ਸਨ। ਪਰਿਵਾਰ ਦਾ ਮੁਖੀ ਉਸ ਦੀ ਪਤਨੀ ਤਿੰਨ ਲੜਕੇ ਤੇ ਇਕ ਲੜਕੀ। ਵੱਡਾ ਲੜਕਾ ਵਿਆਹਿਆ ਹੋਇਆ ਸੀ ਤੇ ਪਰਿਵਾਰ ਨਾਲੋਂ ਵੱਖਰਾ ਸੀ। ਛੋਟੇ ਦੋ ਲੜਕੇ ਪੜ੍ਹਦੇ ਸਨ। ਪਰਿਵਾਰ ਨਾਲ ਕੀਤੀ ਮੁੱਢਲੀ ਗੱਲਬਾਤ ਨਿਰਾਸ਼ ਕਰਨ ਵਾਲੀ ਸੀ। ਪਰਿਵਾਰ ਮੁੱਖੀ ਸਾਧਾਂ/ਚੇਲਿਆਂ ਦੇ ਇਲਾਜ/ਲੁੱਟ ਦਾ ਸਤਾਇਆ ਘਰ ਵਿਚਲੀਆਂ 'ਰਹੱਸਮਈ ਘਟਨਾਵਾਂ ਦਾ ਕਾਰਣ ਉਹਨਾਂ ਦੇ ਘਰ ਕਿਸੇ ਸ਼ਰੀਕ ਦੁਆਰਾ ਸਿਟਾਈ 'ਸਿੱਟ' ਨੂੰ ਸਮਝਦਾ ਸੀ। ਉਹ ਪੂਰੀ ਤਰ੍ਹਾਂ ਟੁੱਟ ਚੁੱਕਾ ਸੀ ਤੇ ਉਸ ਦੇ ਮਨ ਅੰਦਰ ਭੂਤਾਂ, ਪ੍ਰੇਤਾਂ ਦਾ ਭੈਅ ਘਰ ਕਰ ਚੁੱਕਾ ਸੀ। ਉਹ ਆਖਦਾ ਸੀ ਕਿ ਸ਼ਰੀਕਾਂ ਦੁਆਰਾ ਸਿੱਟੀ-ਸਿੱਟ ਨੂੰ ਕੀਲਣ ਤੇ ਹੀ ਉਹਨਾਂ ਦਾ ਬਚਾਅ ਹੋ ਸਕਦਾ ਹੈ। ਉਸ ਦੀ ਪਤਨੀ ਵੀ ਸਾਰੀਆਂ ਘਟਨਾਵਾਂ ਲਈ ਭੂਤਾਂ-ਪ੍ਰੇਤਾਂ ਨੂੰ ਹੀ ਜ਼ਿੰਮੇਵਾਰ ਸਮਝਦੀ ਸੀ। ਉਸ ਨੇ ਦੱਸਿਆ ਕਿ ਪਹਿਲਾਂ-ਪਹਿਲ ਤਾਂ ਭੂਤਾਂ ਦੀ ਕਾਰਵਾਈ ਤੋਂ ਬਾਅਦ ਆਂਢੀ-ਗੁਆਂਢੀ ਉਹਨਾਂ ਦੇ ਘਰ ਇਕੱਠੇ ਹੋ ਜਾਇਆ ਕਰਦੇ ਸਨ ਪ੍ਰੰਤੂ ਘਟਨਾਵਾਂ ਦੇ ਲੰਮਾ ਸਮਾਂ ਜਾਰੀ ਰਹਿਣ ਤੇ ਕੋਈ ਉਹਨਾਂ ਦੀ ਮੱਦਦ ਲਈ ਨਹੀਂ ਸੀ ਬਹੁੜਦਾ। ਉਸ ਨੇ ਇਸ ਗੱਲ

ਦਾ ਸ਼ੁਕਰ ਪ੍ਰਗਟਾਇਆ ਕਿ ਅਜੇ ਤਾਂ ਭੂਤਾਂ ਨੇ ਘਰ ਦੇ ਕੂਲਰ ਨੂੰ ਹੀ ਆਪਣੇ ਗੁੱਸੇ ਦਾ ਨਿਸ਼ਾਨਾ ਬਣਾਇਆ ਸੀ, ਪਰਿਵਾਰ ਦੇ ਮੈਂਬਰ ਉਹਨਾਂ ਦੀ ਮਾਰ ਤੋਂ ਬਚੇ ਸਨ। ਉਹਨਾਂ ਦੱਸਿਆ ਕਿ ਕੂਲਰ ਨੂੰ ਗੈਬੀ ਅੱਗ ਲੱਗਣ ਬਾਰੇ ਜਾਣਕਾਰੀ ਉਹਨਾਂ ਦੀ ਇਕੋ-ਇਕ ਲਾਡਲੀ ਧੀ ਹੀ ਦਿਆ ਕਰਦੀ ਸੀ।

ਤਰਕਸ਼ੀਲ ਆਗੂ ਕ੍ਰਿਸ਼ਨ ਬਰਗਾੜੀ ਦੀ ਅਗਵਾਈ 'ਚ ਗਈ ਪੰਜ ਮੈਂਬਰੀ ਪੜਤਾਲੀਆ ਟੀਮ ਨੇ ਪਰਿਵਾਰ ਮੁਖੀਆਂ ਤੋਂ ਇਕੱਤਰ ਕੀਤੀ ਜਾਣਕਾਰੀ ਅਨੁਸਾਰ 'ਰਹੱਸਮਈ ਘਟਨਾਵਾਂ' ਲਈ ਜ਼ਿੰਮੇਵਾਰ ਘਰ 'ਚ ਰਹਿੰਦੇ 'ਭੂਤ' ਨੂੰ ਟਿੱਕ ਲਿਆ। ਪਰਿਵਾਰ ਦੀ ਲੜਕੀ ਨਾਲ ਵੱਖਰੇ ਰੂਪ 'ਚ ਕੀਤੀ ਗਈ ਗੱਲਬਾਤ ਵਿਚ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿੰਦੇ ਹੋਏ ਮਾਨਸਿਕ ਰੋਗੀਆਂ ਪ੍ਰਤੀ ਸੁਸਾਇਟੀ ਦੀ ਹਮਦਰਦੀ ਜ਼ਾਹਿਰ ਕੀਤੀ। ਸਮਾਜ ਦੀਆਂ ਗਲਤ ਕਦਰਾਂ ਕੀਮਤਾਂ ਪ੍ਰਤੀ ਤਰਕਸ਼ੀਲਾਂ ਦਾ ਨਜ਼ਰੀਆ ਸਪੱਸ਼ਟ ਕਰਦੇ ਹੋਏ ਲੜਕੀ ਨੂੰ ਵਿਸ਼ਵਾਸ ਅਧੀਨ ਲਿਆਂਦਾ ਗਿਆ। ਭੂਤਾਂ ਪ੍ਰੇਤਾਂ ਦੀ ਹੋਂਦ ਤੋਂ ਇਨਕਾਰ ਕਰਦਿਆਂ ਲੜਕੀ ਨੂੰ ਦਸਿਆ ਗਿਆ ਕਿ ਅਜਿਹੀਆਂ ਘਟਨਾਵਾਂ ਲਈ 'ਭੂਤ' ਬਣੇ ਜ਼ਿੰਮੇਵਾਰ ਵਿਅਕਤੀ ਤਰਕਸ਼ੀਲਾਂ ਦੀ ਪਾਰਖੂ ਅੱਖ 'ਚ ਅਕਸਰ ਹੀ ਆ ਜਾਇਆ ਕਰਦੇ ਹਨ। ਲੜਕੀ ਨੂੰ ਸਾਰਾ ਕੁਝ ਸੱਚੋ-ਸੱਚ ਦੱਸਣ ਲਈ ਅਪੀਲ ਕਰਦਿਆਂ ਉਸ ਦੀ ਸਮਰੱਥਾ ਅਨੁਸਾਰ ਮੱਦਦ ਕਰਨ ਦਾ ਭਰੋਸਾ ਦਿਵਾਇਆ ਗਿਆ। ਲੜਕੀ ਨੇ ਸਪੱਸ਼ਟ ਰੂਪ ਵਿਚ ਘਟਨਾਵਾਂ ਦੀ ਜ਼ਿੰਮੇਵਾਰੀ ਆਪਣੇ ਸਿਰ ਲਈ। ਅਜਿਹਾ ਕਿਉਂ ਕਰਨ ਦੇ ਜਵਾਬ 'ਚ ਉਸਨੇ ਆਖਿਆ, "ਅਜਿਹਾ ਕਰਕੇ ਉਸ ਨੂੰ ਆਨੰਦ ਮਿਲਦਾ ਸੀ।" 'ਗੈਬੀ ਅੱਗ' ਲਈ ਲੜਕੀ ਦੀ ਜ਼ਿੰਮੇਵਾਰੀ ਤੇ ਉਸ ਪਿੱਛੇ ਕੰਮ ਕਰਦੇ ਕਾਰਣ ਸਮਾਜ ਦੀਆਂ ਥੋਥੀਆਂ ਕੀਮਤਾਂ ਦਾ ਪਰਦਾ ਫਾਸ਼ ਕਰਦੇ ਸਨ। ਪਰਿਵਾਰ ਮੁੱਖੀ ਤੇ ਉਸ ਦੀ ਪਤਨੀ ਉਂਜ ਤਾਂ ਲੜਕੀ ਨੂੰ ਆਪਣੀ ਇਕੋ-ਇਕ ਲਾਡਲੀ ਧੀ ਦੱਸਦੇ ਸਨ ਪ੍ਰੰਤੂ ਤਸਵੀਰ ਦਾ ਦੂਸਰਾ ਪਾਸਾ ਕੁਸ਼ ਹੋਰ ਈ ਸੀ। ਪਿੰਡ 'ਚ ਲੜਕੀਆਂ ਦਾ ਵੱਖਰਾ ਹਾਈ ਸਕੂਲ ਹੋਣ ਦੇ ਬਾਵਜੂਦ ਵੀ ਉਹਨਾਂ ਲੜਕੀ ਨੂੰ ਅੱਠਵੀਂ ਕਲਾਸ ਵਿਚੋਂ ਪੜ੍ਹਨੋਂ ਹਟਾ ਲਿਆ ਸੀ ਇਹ ਆਖ ਕੇ ਅਖੇ ਬਹੁਤਾ ਪੜ੍ਹਨ ਨਾਲ ਲੜਕੀਆਂ ਮਾਪਿਆ ਦੇ ਕਹਿਣੇ ਤੋਂ ਬਾਹਰ ਹੋ ਜਾਂਦੀਆਂ ਨੇ।' ਲੜਕੀ ਨੇ ਬਥੇਰਾ ਰੋਣ-ਕੁਰਲਾਣ ਕੀਤਾ ਪ੍ਰੰਤੂ ਪਰਿਵਾਰ ਤੇ ਕੋਈ ਅਸਰ ਨਾ ਹੋਇਆ। ਸਗੋਂ ਉਸ ਨੂੰ ਘਰੋਂ 'ਦਫ਼ਾ ਕਰਨ' ਦੇ ਦਬਕੇ ਮਾਰੇ ਗਏ। ਪਰਿਵਾਰ ਦਾ ਘਰੇਲੂ ਕੰਮ ਬਹੁਤ ਜ਼ਿਆਦਾ ਸੀ, ਮਾਂ ਨੇ ਸਾਰੇ ਕੰਮ ਦੀ ਜ਼ਿੰਮੇਵਾਰੀ ਲੜਕੀ ਸਿਰ ਹੀ ਮੜ੍ਹ ਦਿੱਤੀ। ਲੜਕੀ ਨੂੰ ਇਕ ਤਾਂ ਸਕੂਲੋਂ ਹਟ ਜਾਣ ਦਾ ਗ਼ਮ ਸੀ ਦੂਸਰਾ ਘਰਦੇ ਕੰਮ ਨੇ ਉਸ ਦੀ ਭੂਤਨੀ ਭੁਲਾ ਦਿੱਤੀ। ਇਕ ਦਿਨ ਅਚਾਨਕ ਜਦ ਕੂਲਰ ਵਿਚਲੇ ਫੂਸ ਨੂੰ ਅੱਗ ਲੱਗੀ ਤਾਂ ਪਰਿਵਾਰ ਨੂੰ ਬਹੁਤ ਭਾਜੜ ਪਈ। ਅਜਿਹਾ ਵੇਖ ਕੇ ਲਕਕੀ ਦੇ ਮਨ ਨੂੰ ਕੁਝ ਰਾਹਤ ਮਿਲੀ। ਫਿਰ ਉਸ ਨੇ ਆਪ ਹੀ ਕੂਲਰ ਵਿਚਲੇ ਫੂਸ ਨੂੰ ਚਲਾਕੀ ਨਾਲ ਅੱਗ ਲਾਉਣ ਦਾ ਕੰਮ ਕਰਨਾ ਆਰੰਭ ਕਰ ਦਿੱਤਾ। ਪਰਿਵਾਰ ਦੇ ਖਾਨਿਓਂ ਗਈਆਂ। ਉਨ੍ਹਾਂ ਇਸ 'ਗੈਬੀ ਅੱਗ' ਤੋਂ ਬਚਣ ਲਈ ਸਾਧਾਂ, ਚੇਲਿਆਂ ਤੱਕ ਪਹੁੰਚ ਕੀਤੀ। 'ਗੈਬੀ ਅੱਗ' ਦੀ ਰਹੱਸਮਈ ਕਾਰਵਾਈ ਨੂੰ ਲੜਕੀ ਨੇ ਕਈ ਮਹੀਨੇ ਜਾਰੀ ਰੱਖਿਆ। ਆਪਣੀ ਇੱਛਾ ਪੂਰੀ ਕਰਵਾਉਣ ਲਈ ਤੇ ਪਰਿਵਾਰ ਪ੍ਰਤੀ ਕਿੜ ਕੱਢਣ ਲਈ ਉਸ ਨੂੰ ਬੱਸ ਇਹੋ ਢੰਗ ਸੁੱਝਾ ਸੀ। ਤਰਕਸ਼ੀਲਾਂ ਨੇ ਉਸ ਦੀ ਇਸ ਕਾਰਵਾਈ ਨੂੰ ਗਲਤ ਆਖਿਆ ਤੇ ਅੱਗੋ ਤੋਂ ਅਜਿਹਾ ਨਾ ਕਰਨ ਸਬੰਧੀ ਉਸ ਤੋਂ ਵਾਅਦਾ ਲਿਆ। ਪਰਿਵਾਰ ਮੁੱਖੀ ਨੂੰ ਸਮਝਾ ਕੇ ਲੜਕੀ ਨੂੰ ਮੁੜ ਪੜ੍ਹਨੇ ਪਾ ਦਿੱਤਾ ਗਿਆ ਤੇ ਉਸ ਪ੍ਰਤੀ ਚੰਗੇ ਵਿਵਹਾਰ ਤੇ ਜ਼ੋਰ ਦਿੱਤਾ ਗਿਆ। ਲੜਕੀ ਨਾਲ ਹੋਈ ਸਾਰੀ ਗੱਲਬਾਤ ਨੂੰ ਗੁਪਤ ਰਖਿਆ ਗਿਆ।

---

## ਹੇ ! ਮਨੁੱਖ

ਜਦੋਂ ਤੂੰ ਚਾਹੇਂ ਮਿੱਲਾਂ ਨੂੰ ਸਾਹ ਲੈਣੋਂ ਰੋਕ ਸਕਦਾ ਏ,
ਹੇ ! ਮਨੁੱਖ ਜਦੋਂ ਤੂੰ ਚਾਹੇਂ ਸਾਰੇ ਦੇਸ਼ ਦੇ ਕੰਮ ਕਾਜ ਨੂੰ ਰੋਕ ਸਕਦਾ ਏ—
ਜਦੋਂ ਤੂੰ ਚਾਹੇਂ ਹੇ ! ਕਿਸਾਨਾਂ ਲੋਕਾਂ ਨੂੰ ਭੁੱਖੇ ਮਾਰ ਸਕਦਾ ਏ,
ਤੇ ਆਪਣੀ ਮਿਹਰ ਨਾਲ ਭੁੱਖਿਆਂ ਨੂੰ ਰੱਜੇ ਕਰ ਸਕਦਾ ਏ,
ਇਹ ਸਗੀਰ ਤੇਰੀ ਬਖਸ਼ੀ ਹੋਈ ਰੋਟੀ ਨਾਲ ਹੀ ਚੱਲਦਾ ਹੈ,
ਹੇ ! ਧਰਤੀ ਦੇ ਪਾਲਣਹਾਰ ਮਨੁੱਖ, ਜਦੋਂ ਤੂੰ ਚਾਹੇਂ,
ਬੁਰਾ ਕਰ ਸਕਦਾ ਸੇ, ਜਦੋਂ ਤੂੰ ਚਾਹੇਂ ਭਲਾ ਕਰ ਸਕਦਾ ਏ,
ਜਦੋਂ ਤੂੰ ਸਭ ਕੁੱਝ ਆਪਣੇ ਆਪ ਕਰ ਸਕਦਾ ਏ,
ਫਿਰ ਤੂੰ ਹੀ ਰੱਬ ਕਿਉਂ ਨਹੀਂ ਮਨੁੱਖ ?
ਤੂੰ ਰੱਬ ਕਿਉਂ ਨਹੀਂ ?
ਤੂੰ ਅੰਨ ਦਿੰਦਾ ਏ, ਤੂੰ ਹੀ ਮਿਹਨਤ ਕਰਦਾ ਏ,
ਤੇਰੇ ਰੁਕਣ ਨਾਲ ਸਾਰਾ ਦੇਸ਼ ਰੁਕ ਸਕਦਾ ਹੈ,
ਪੱਤਾ ਨਹੀਂ ਝੂਲ ਸਕਦਾ ਤੇਰੇ ਕਰਮ ਬਿਨਾਂ,
ਫਿਰ ਤੂੰ ਰੱਬ ਕਿਉਂ ਨਹੀਂ ? ਹੇ ਮਿਹਨਤ ਵਾਲੇ
ਫਿਰ ਤੂੰ ਰੱਬ ਕਿਉਂ ਨਹੀਂ ?

—ਰਣਜੀਤ ਗੌਰਵ





# ਨਹਿਰੀ ਕੋਠੀ ਦਾ ਭੂਤ

☐ਬਲਵਿੰਦਰ ਸਿੰਘ ਭੁੱਲਰ

ਕਈ ਸਾਲ ਪਹਿਲਾਂ ਮੈਂ ਨਹਿਰੀ ਵਿਭਾਗ ਵਿਚ ਬਤੌਰ ਵਰਕ ਮੁਨਸ਼ੀ ਕੰਮ ਕਰਦਾ ਹੁੰਦਾ ਸੀ। ਇਹ ਕੰਮ ਹੀ ਅਜਿਹਾ ਸੀ ਕਿ ਅਕਸਰ ਹੀ ਘਰੋਂ ਬਾਹਰ ਨਹਿਰੀ ਵਿਸ਼ਰਾਮ ਘਰਾਂ (ਨਹਿਰੀ ਕੋਠੀਆਂ) ਵਿਚ ਰਹਿਣਾ ਪੈਂਦਾ ਸੀ। ਕਦੇ ਕਿਤੇ ਇਕ ਥਾਂ ਤੇ ਕਦੀ ਕਿਸੇ ਹੋਰ ਥਾਂ।

ਇਕ ਵਾਰ ਮੈਨੂੰ ਆਪਣੇ ਕੁੱਝ ਸਾਥੀ ਕਾਮਿਆਂ ਨਾਲ ਨਹਿਰੀ ਕੋਠੀ ਦਿਆਲਪੁਰਾ ਵਿਚ ਰਹਿਣਾ ਪੈ ਗਿਆ। ਇਹ ਕੋਠੀ ਆਬਾਦੀ ਤੋਂ ਦੂਰ ਖੇਤਾਂ ਵਿਚ ਰਜਬਾਹੇ ਦੇ ਕਿਨਾਰੇ ਬਣੀ ਹੋਈ ਸੀ। ਸਾਨੂੰ ਉਥੇ ਨੇੜੇ-ਤੇੜੇ ਦੇ ਖੇਤਾਂ ਵਾਲਿਆਂ ਨੇ ਦੱਸਿਆ ਕਿ ਕੋਠੀ ਦੇ ਨੇੜੇ ਇਕ ਭੂਤ ਰਹਿੰਦੀ ਹੈ ਜੋ ਹਾਰ-ਸ਼ਿੰਗਾਰ ਕਰਕੇ ਆਉਂਦੀ ਹੈ ਤੇ ਕੋਠੀ ਵਿਚ ਰਹਿਣ ਵਾਲੇ ਬੰਦਿਆਂ ਨੂੰ ਤੰਗ ਪ੍ਰੇਸ਼ਾਨ ਕਰਦੀ ਹੈ। ਅਸੀਂ ਸਾਰਿਆਂ ਨੇ ਹੀ ਬਚਪਨ ਤੋਂ ਭੂਤਾਂ ਪ੍ਰੇਤਾਂ ਬਾਰੇ ਬਹੁਤ ਕਹਾਣੀਆਂ ਸੁਣ ਰੱਖੀਆਂ ਸਨ। ਕੋਈ ਕਹਿੰਦਾ ਭੂਤ ਦੇ ਲੰਬੇ ਹੱਥ ਹੁੰਦੇ ਹਨ, ਕੋਈ ਦਸਦਾ ਪੈਰ ਵੱਡੇ ਜਾਂ ਪੁੱਠੇ ਹੁੰਦੇ ਹਨ ਤੇ ਕੋਈ ਹੋਰ ਕਹਿੰਦਾ ਕਿ ਭੂਤ ਦਾ ਪਰਛਾਵਾਂ ਨਹੀਂ ਹੁੰਦਾ। ਜ਼ਿੰਦਗੀ ਵਿਚ ਕਈ ਸੱਜਣ ਅਜਿਹੇ ਵੀ ਮਿਲੇ ਜਿਨ੍ਹਾਂ ਦਾ ਕਹਿਣਾ ਸੀ ਕਿ ਭੂਤ ਪ੍ਰੇਤ ਕੁਝ ਨਹੀਂ ਹੁੰਦੇ ਇਹ ਕੇਵਲ ਮਨਘੜਤ ਕਥਾਵਾਂ ਹੀ ਹਨ।

ਖ਼ੈਰ ਅਸੀਂ ਕੋਠੀ ਨੇੜੇ ਰਹਿਣ ਵਾਲੀ ਦੱਸੀ ਜਾਂਦੀ ਭੂਤ ਵਾਲੀ ਕਹਾਣੀ ਨੂੰ ਬਹੁਤਾ ਨਾ ਗੌਲਿਆ। ਸ਼ਾਮ ਨੂੰ ਥੱਕੇ ਟੁੱਟੇ ਸਾਰੇ ਜਣੇ ਕੋਠੀ ਦੇ ਇਕ ਕਮਰੇ ਵਿਚ ਬਿਸਤਰੇ ਲਾ ਕੇ ਜਾ ਪਏ। ਕਮਰੇ ਦਾ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ। ਕਾਫ਼ੀ ਦੇਰ ਗੱਲਾਂ ਕਰਦੇ ਆਖ਼ਰ ਸਾਰੇ ਜਣੇ ਸੌਂ ਗਏ। ਲਗਭਗ ਅੱਧੀ ਰਾਤ ਨੂੰ ਕਮਰੇ ਦਾ ਦਰਵਾਜ਼ਾ ਜ਼ੋਰ ਨਾਲ ਖੜਕਿਆ। ਅਸੀਂ ਸਾਰੇ ਇਕ ਦਮ ਉੱਠ ਕੇ ਬੈਠ ਗਏ। ਸਾਰੇ ਹੀ ਸਹਿਮ, ਸ਼ੱਕ ਤੇ ਹੈਰਾਨੀ ਨਾਲ ਇਕ ਦੂਜੇ ਵੱਲ ਦੇਖ ਰਹੇ ਸਾਂ। ਦਰਵਾਜ਼ਾ ਖੜਕਣ ਬਾਰੇ ਭੁਲੇਖੇ ਦੀ ਗੁੰਜਾਇਸ਼ ਕੋਈ ਨਹੀਂ ਸੀ ਕਿਉਂਕਿ ਖੜਾਕ ਸਭ ਨੇ ਹੀ ਸੁਣਿਆ ਸੀ। ਮੈਂ ਭਾਵੇਂ ਭੂਤਾਂ ਪ੍ਰੇਤਾਂ ਵਿਚ ਵਿਸ਼ਵਾਸ ਘੱਟ ਹੀ ਕਰਦਾ ਸੀ, ਪਰ ਫਿਰ ਵੀ ਪੂਰੀ ਤਰ੍ਹਾਂ ਭੈਅ ਮੁਕਤ ਨਹੀਂ ਸੀ। ਮੈਂ ਉੱਠ ਕੇ ਬਾਰੀ ਵਿਚੋਂ ਦੀ ਬਾਹਰ ਦੇਖਿਆ, ਪਰ ਮੈਨੂੰ ਕੁੱਝ ਵੀ ਦਿਖਾਈ ਨਾ ਦਿੱਤਾ। ਸੁੱਤਿਆਂ-ਜਾਗਦਿਆਂ ਇਹ ਰਾਤ ਬੀਤ ਗਈ।

ਦੂਜੇ ਦਿਨ ਸਾਰਾ ਦਿਨ ਭੂਤ ਬਾਰੇ ਹੀ ਗੱਲਾਂ ਹੁੰਦੀਆਂ ਰਹੀਆਂ। ਦਿਨ ਦੇ ਚਿੱਟੇ ਚਾਨਣ ਵਿਚ ਭੂਤ ਦਾ ਡਰ ਵੀ ਮਨ ਵਿਚੋਂ ਘਟ ਗਿਆ ਸੀ ਤੇ ਅਸੀਂ ਭੂਤ ਸਬੰਧੀ ਕੁੱਝ ਹਾਸਾ ਮਖੌਲ ਵੀ ਜਾਰੀ ਰੱਖਿਆ।

ਦੂਜੀ ਰਾਤ ਸੌਣ ਤੋਂ ਪਹਿਲਾਂ ਅਸੀਂ ਫੈਸਲਾ ਕੀਤਾ ਕਿ ਅੱਜ ਭੂਤ ਬਾਰੇ ਚੁਕੰਨੇ ਰਹਿਣਾ ਹੈ। ਅਸੀਂ ਰਲ ਕੇ ਮੀਟ ਬਣਾਇਆ ਤੇ ਘੁਟ-ਘੁਟ ਲਾ ਕੇ ਮੀਟ ਛਕਿਆ। ਫਿਰ ਦਰਵਾਜ਼ਾ ਅੰਦਰੋਂ ਬੰਦ ਕਰਕੇ ਸੌਂ ਗਏ। ਲਗਭਗ ਅੱਧੀ ਰਾਤ ਨੂੰ ਦਰਵਾਜ਼ਾ ਫਿਰ ਖੜਕਿਆ। ਮੈਂ ਹੌਸਲਾ ਕਰਕੇ ਇਕਦਮ ਦਰਵਾਜ਼ਾ ਖੋਲ੍ਹ ਦਿੱਤਾ। ਦਰਵਾਜ਼ਾ ਖੋਲ੍ਹਣ ਸਾਰ ਮੈਨੂੰ ਇਕ ਬਿੱਲਾ ਵਾਪਸ ਭੱਜਿਆ ਜਾਂਦਾ ਦਿਖਾਈ ਦਿੱਤਾ। ਮੈਂ ਸਾਰੇ ਸਾਥੀ ਦੋਸਤਾਂ ਨੂੰ ਇਸ ਭੱਜੀ ਜਾਂਦੀ "ਭੂਤ" ਦੇ ਦਰਸ਼ਨ ਕਰਵਾਏ।

ਬਸ ਭੂਤ ਵਾਲਾ ਸਹਿਮ ਤੇ ਭੁਲੇਖਾ ਦੂਰ ਹੋ ਗਿਆ ਸੀ। ਮਾਮਲਾ ਪੂਰੀ ਤਰ੍ਹਾਂ ਸਾਫ਼ ਸੀ। ਦਰਵਾਜ਼ਾ ਖੜਕਣ ਦਾ ਕਾਰਣ ਇਹ ਬਿੱਲਾ ਹੀ ਸੀ ਜੋ ਸਾਡੇ ਕੋਲ ਬਚੇ ਭੋਜਨ ਜਾਂ ਮੀਟ ਦੀਆਂ ਹੱਡੀਆਂ ਆਦਿ ਦੀ ਸੁਗੰਧੀ ਨਾਲ ਖਿੱਚਿਆ ਤੁਰਿਆ ਆਉਂਦਾ ਸੀ। ਅੱਗੇ ਦਰਵਾਜ਼ਾ ਬੰਦ ਹੋਣ ਕਾਰਨ ਉਹ ਧੱਕਾ ਮਾਰ ਕੇ ਦਰਵਾਜ਼ਾ ਖੋਹਲਣ ਦਾ ਯਤਨ ਕਰਦਾ ਸੀ। ਖੜਾਕ ਕਾਰਨ ਸਾਡੇ ਜਾਗ ਪੈਣ ਕਰਕੇ ਬਿੱਲਾ ਵਾਪਸ ਭੱਜ ਜਾਂਦਾ ਸੀ।

ਅਜਿਹੀਆਂ ਹੀ ਘਟਨਾਵਾਂ ਇਸ ਕੋਠੀ ਵਿਚ ਸਾਡੇ ਤੋਂ ਪਹਿਲਾਂ ਰਹਿਣ ਵਾਲੇ ਵਿਅਕਤੀਆਂ ਨਾਲ ਵਾਪਰੀਆਂ ਹੋਣਗੀਆਂ। ਉਹਨਾਂ ਵੱਲੋਂ ਲੋਕਾਂ ਕੋਲ ਇਹਨਾਂ ਘਟਨਾਵਾਂ ਦਾ ਕੀਤਾ ਜ਼ਿਕਰ ਹੀ ਲਾਈਲੱਗ ਬਿਰਤੀ ਦੇ ਲੋਕਾਂ ਰਾਹੀਂ ਬਿਨਾਂ ਪੜਤਾਲ ਕੀਤੇ ਮਨਘੜਤ "ਭੂਤ" ਦੀਆਂ ਕਹਾਣੀਆਂ ਵਿਚ ਬਦਲ ਗਿਆ ਹੋਵੇਗਾ।

ਅੰਕ ਨੰ: 15 ਜਿਲਦ ਨੰ: 3. ਮਈ-ਜੂਨ 94 ਰਜਿ. ਨੰ: 35/AC/91 T 2

# ਤਸਲੀਮਾ ਨਸਰੀਨ

ਤਸਲੀਮਾ ਨਸਰੀਨ ਇਸ ਸਮੇਂ ਦੀ ਬਹੁ-ਚਰਚਿਤ ਲੇਖਕਾ ਹੈ। ਉਸਦਾ ਜਨਮ 1962 ਵਿਚ ਬੰਗਲਾ ਦੇਸ਼ ਦੇ ਮੈਮਨ ਸਿੰਘ ਸ਼ਹਿਰ ਵਿਚ ਹੋਇਆ। ਉਸ ਦੀ ਉਮਰ 31 ਸਾਲ ਹੈ। ਉਹ ਪੇਸ਼ੇ ਤੋਂ ਡਾਕਟਰ ਹੈ। ਉਹ ਡਾਕਟਰ ਹੋਣ ਦੇ ਨਾਲ-ਨਾਲ ਕਵਿਤਰੀ, ਨਾਵਲਕਾਰ, ਨਿਬੰਧਕਾਰ ਹੈ। ਉਹ ਢਾਕਾ (ਬੰਗਲਾ ਦੇਸ਼) ਹਸਪਤਾਲ ਵਿਚ ਨੌਕਰੀ ਕਰਦੀ ਸੀ, ਉਸ ਨੂੰ ਨੌਕਰੀ ਤੋਂ ਉਸ ਦੀ ਬੇਬਾਕ ਲੇਖਣੀ ਕਰਕੇ ਕੱਢ ਦਿੱਤਾ। 1991 ਵਿਚ ਉਸ ਨੂੰ ਲੇਖਾਂ ਦੇ ਸੰਕਲਿਤ 'ਨਿਰਵਾਚਿਤ ਕਲਾਮ' ਉੱਤੇ ਪੱਛਮੀ ਬੰਗਾਲ ਦੇ ਆਨੰਦ ਬਜ਼ਾਰ ਪੱਤ੍ਰਿਕਾ ਦਾ 'ਆਨੰਦ ਪੁਰਸਕਾਰ' ਮਿਲਿਆ। 1992 ਵਿਚ ਉਸ ਦਾ ਪਹਿਲਾ ਨਾਵਲ 'ਉਪਰ ਪੱਖ' ਪ੍ਰਕਾਸ਼ਿਤ ਹੋਇਆ।

6 ਦਸੰਬਰ 1993 ਨੂੰ ਭਾਰਤ ਵਿਚ ਬਾਬਰੀ ਮਸਜਿਦ ਢਾਹੇ ਜਾਣ ਦੇ ਫਲਸਰੂਪ ਬੰਗਲਾ ਦੇਸ਼ ਵਿਚ ਰਹਿੰਦੇ ਘੱਟ ਗਿਣਤੀ ਹਿੰਦੂਆਂ ਉੱਤੇ ਹੋਏ ਜ਼ੁਲਮ ਨੂੰ ਮੁੱਖ ਰੱਖਦੇ ਹੋਏ ਉਸ ਨੇ 79 ਸਫਿਆਂ ਦਾ ਨਾਵਲ 'ਲੱਜਾ' (ਸ਼ਰਮ) ਬੰਗਲਾ ਭਾਸ਼ਾ ਵਿਚ ਲਿਖਿਆ ਜੋ ਕਿ ਹੁਣ 280 ਸਫਿਆ ਦਾ ਕਰ ਦਿੱਤਾ। ਪ੍ਰੰਤੂ ਅਫਸੋਸ! ਬੰਗਲਾਦੇਸ਼ ਦੀ ਸਰਕਾਰ ਨੇ ਉਸ ਦੇ ਨਾਵਲ 'ਲੱਜਾ' ਉੱਤੇ ਜੁਲਾਈ 1993 ਵਿਚ ਪਾਬੰਦੀ ਲਾ ਦਿੱਤੀ।

ਕੱਟੜ ਪੰਥੀਆਂ ਵੱਲੋਂ ਉਸ ਦੇ ਪੁਤਲੇ ਸਾੜੇ ਗਏ। ਇਥੋਂ ਤੱਕ ਕਿ ਬੰਗਲਾ ਦੇਸ਼ ਦੀ ਕੱਟੜ ਜੱਥੇਬੰਦੀ ਸਾਹਾਬਾ ਸੈਨਿਕ ਪ੍ਰੀਸ਼ਦ ਦੇ ਮੁਖੀ ਮੌਲਾਨਾ ਹਬੀਬ-ਉਰ-ਰਹਿਮਾਨ ਨੇ ਤਸਲੀਆ ਨਸਰੀਨ ਨੂੰ ਮਾਰ ਦੇਣ ਲਈ ਕਿਹਾ ਅਤੇ ਉਸ ਦੇ ਸਿਰ ਉੱਤੇ 50,000 ਟਕੇ (ਬੰਗਲਾ ਦੇਸ਼ੀ ਸਿੱਕਾ) ਇਨਾਮ ਰੱਖਿਆ। ਦਿਨੋ ਦਿਨ ਬੰਗਲਾ ਦੇਸ਼ ਦੇ ਸ਼ਹਿਰਾਂ ਵਿਚ ਹੜਤਾਲਾਂ ਹੋ ਰਹੀਆਂ ਹਨ ਕਿ ਤਸਲੀਮਾ ਨਸਰੀਨ ਨੂੰ ਫਾਂਸੀ ਦੇ ਦਿੱਤੀ ਜਾਵੇ।

ਤਸਲੀਮਾ ਨਸਰੀਨ ਨੇ ਕੱਟੜ ਪੰਥੀਆਂ ਦੀ ਅਲੋਚਨਾ ਕੀਤੀ ਕਿ ਉਸ ਨੇ ਪੁਰਸ਼ ਦੁਆਰਾ ਔਰਤ ਉੱਤੇ ਹੋ ਰਹੇ ਜ਼ੁਲਮ ਖਿਲਾਫ ਲਿਖਿਆ ਹੈ, ਧਰਮਵਾਦ ਦੀ ਥਾਂ ਧਰਮ ਨਿਰਪੇਖ ਮਾਨਵਵਾਦ, ਕਟਮੁੱਲਾਵਾਦ ਦੀ ਥਾਂ ਬੰਗਾਲੀ ਰਾਸ਼ਟਰਵਾਦ ਅਤੇ ਪ੍ਰਗਤੀਸ਼ੀਲ ਨਾਰੀਵਾਦ ਦੀ ਵਕਾਲਤ ਕੀਤੀ ਹੈ। ਤਸਲੀਮਾ ਨਸਰੀਨ ਲਿਖਦੀ ਹੈ ਕਿ "ਮੈਂ ਤਾਂ ਲਿਖਣਾ ਸ਼ੁਰੂ ਹੀ ਕੀਤਾ ਹੈ। ਸ਼ੁਰੂ ਵਿਚ ਹੀ ਜੇਕਰ ਮੌਤ ਦੰਡ ਦਿੱਤਾ ਜਾਵੇਗਾ ਤਾਂ ਅੰਤ ਕਿਸ ਨਾਲ ਹੋਵੇਗਾ? ਕੀ ਮੈਂ ਹੱਸਦੇ-ਹੱਸਦੇ ਫਾਂਸੀ ਤੇ ਲਟਕ ਜਾਊਗੀ? ਮੇਰੀ ਮੌਤ ਦੇ ਬਦਲੇ ਵਿਚ ਜੇਕਰ ਸਾਰੇ ਬੰਗਾਲੀ ਇਕ ਜੁੱਟ ਹੋ ਜਾਣ ਤਾਂ ਮੈਂ ਹੱਸਦੇ-ਹੱਸਦੇ ਫਾਂਸੀ ਤੇ ਲਟਕ ਜਾਊਂਗੀ। ਟਕੇ ਦੇ ਬਦਲੇ ਨਹੀਂ, ਵਿਵੇਕ ਅਤੇ ਮਾਨਵਤਾ ਦੇ ਲਈ ਮੈਂ ਆਪਣਾ ਸਿਰ ਦੇਣ ਨੂੰ ਤਿਆਰ ਹਾਂ।"

ਉਹ ਇਸ ਸਮੇਂ ਆਪਣੇ ਫਲੈਟ ਵਿਚ, ਸੰਗੀਨਾਂ ਦੀ ਛਾਂ ਹੇਠ, ਕੈਦੀ ਜੀਵਨ ਬਿਤਾ ਰਹੀ ਹੈ। ਟਿਕ ਵਕੀਲ ਨਜਮਉਲ ਹੱਕ ਵੱਲੋਂ ਉਸ ਉੱਤੇ ਦੋਸ਼ ਲਾਇਆ ਕਿ ਉਹ ਔਰਤਾਂ ਨੂੰ ਮਰਦਾਂ ਵਿਰੁੱਧ ਭੜਕਾਉਂਦੀ ਹੈ। ਕੱਟੜ ਪੰਥੀਆਂ ਵੱਲੋਂ ਇਹ ਵੀ ਦੋਸ਼ ਲਾਇਆ ਗਿਆ ਹੈ ਕਿ ਤਸਲੀਮਾ ਨਸਰੀਨ ਦੀਆਂ ਲਿਖਤਾਂ ਨਾਲ ਇਸਲਾਮ ਅਤੇ ਕੁਰਾਨ ਦਾ ਨਿਰਾਦਰ ਹੋਇਆ ਹੈ।

ਪੇਸ਼ਕਸ : ਸਿੰਘ ਗੁਰਪ੍ਰੀਤ ਮਾਨਸਾ

BOOK-POST

If Undelivered, Plaese Return to :

TARKSHEEL

Post Box No. 22

BARNALA—148101.

PRINTED MATTER

To.........................................................

...............................................................

...............................................................